ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਸਾਵਣ-ਭਾਦੋਂ, ਸੰਮਤ ਨਾਨਕਸ਼ਾਹੀ ੫੪੯ ਅਗਸਤ 2017

ਜਿਲਦ ੬੧ ਅੰਕ ੫

*ਮੁੱਖ ਸੰਪਾਦਕ*
ਸਿਮਰਜੀਤ ਸਿੰਘ

*ਸੰਪਾਦਕ*
ਸਤਵਿੰਦਰ ਸਿੰਘ ਫੂਲਪੁਰ




## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

ਗੁਰਬਾਣੀ ਵਿਚਾਰ :

# ਭਾਦਉ ਭਰਮਿ ਭੁਲੀ...

*ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥*
*ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥*
*ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥*
*ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥*
*ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥*
*ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥੧੦॥*

*(ਪੰਨਾ ੧੧੦੮)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਬਾਰਹ ਮਾਹਾ ਰਾਗ ਤੁਖਾਰੀ ਦੀ ਇਸ ਪਾਵਨ ਪਉੜੀ ਦੇ ਦੁਆਰਾ ਭਾਦਰੋਂ ਮਹੀਨੇ ਨਾਲ ਸੰਬੰਧਿਤ ਪ੍ਰਾਕਿਰਤਕ ਦ੍ਰਿਸ਼ ਚਿਤਰਦਿਆਂ ਜੀਵ-ਆਤਮਾ ਦਾ ਪਤੀ-ਪਰਮਾਤਮਾ ਤੋਂ ਵਿਛੋੜੇ ਦੀ ਹਾਲਤ ਦਾ ਤੀਬਰ ਅਨੁਭਵ ਕਰਾਉਂਦੇ ਹੋਏ ਮਨੁੱਖ-ਮਾਤਰ ਨੂੰ ਪ੍ਰਭੂ-ਨਾਮ ਦੇ ਗੁਰਮਤਿ ਗਾਡੀ ਰਾਹ ਨੂੰ ਅਪਣਾਉਣ ਹਿੱਤ ਪ੍ਰੇਰਿਤ ਕਰਦੇ ਹਨ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੀਵ-ਇਸਤਰੀ ਭਾਦਰੋਂ ਦੇ ਮਹੀਨੇ ਪ੍ਰਭੂ-ਨਾਮ ਦੇ ਗਾਡੀ ਮਾਰਗ ਤੋਂ ਭਟਕ ਕੇ ਆਪਣਾ ਜਵਾਨੀ ਦਾ ਸਿਖਰਲਾ ਕੀਮਤੀ ਵੇਲਾ ਗੁਆ ਬੈਠਦੀ ਹੈ ਜਦਕਿ ਇਸ ਮਹੀਨੇ ਪ੍ਰਾਕਿਰਤਕ ਦ੍ਰਿਸ਼ ਇਹ ਵੇਲਾ ਸੰਭਾਲਣ ਹਿਤ ਪ੍ਰੇਰਨਾਦਾਇਕ ਹੋਣਾ ਚਾਹੀਦਾ ਸੀ। ਭਾਦਰੋਂ ਦੇ ਮਹੀਨੇ ਇਧਰ-ਉਧਰ ਪਾਣੀ ਭਰਿਆ ਦਿੱਸਦਾ ਹੈ। ਇਹ ਮੀਂਹ ਵਰ੍ਹਨ ਦੀ ਬਹਾਰ ਹੈ। ਇਸ ਦਾ ਅਨੰਦ ਮਾਣਿਆ ਜਾ ਸਕਦਾ ਸੀ।

ਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਦੋਂ ਭਾਦਰੋਂ ਮਹੀਨੇ ਦੀ ਕਾਲੀ ਰਾਤ ਦੌਰਾਨ ਮੀਂਹ ਵਰ੍ਹਦਾ ਹੈ ਅਤੇ ਡੱਡੂ ਗੁੜੈਂ-ਗੁੜੈਂ ਪਏ ਕਰਦੇ ਹਨ ਅਤੇ ਮੋਰ ਵੀ ਬੋਲਦੇ ਹਨ; ਇਸ ਵੇਲੇ ਪ੍ਰਭੂ-ਨਾਮ ਤੋਂ ਵਿਛੜੀ ਜੀਵ-ਇਸਤਰੀ ਨੂੰ ਸੁਖ ਕਿਉਂ ਹੋਵੇਗਾ? ਭਾਵ ਕਿ ਸੁਖ ਨਹੀਂ ਮਿਲ ਸਕਦਾ। ਪਪੀਹਾ ਵੀ 'ਪ੍ਰਿਉ-ਪ੍ਰਿਉ' ਪਿਆ ਕਰਦਾ ਹੈ, ਭਾਵ ਕਿ ਆਪਣੇ ਮਾਲਕ ਨੂੰ ਯਾਦ ਕਰਦਾ ਹੈ ਪਰ ਜੀਵ-ਇਸਤਰੀ ਇਹ ਅਤਿ ਜ਼ਰੂਰੀ ਕਾਰਜ ਭੁਲਾ ਬੈਠਦੀ ਹੈ। ਭਾਦਰੋਂ ਦੇ ਮਹੀਨੇ ਸੱਪ ਆਪਣੀਆਂ ਖੁੱਡਾਂ ਤੋਂ ਬਾਹਰ ਨਿਕਲ ਆਉਂਦੇ ਹਨ ਤੇ ਡੰਗ ਮਾਰਦੇ ਹਨ। ਤਲਾਬ, ਛੱਪੜ ਤੇ ਟੋਭੇ ਆਦਿ ਨੱਕੋ-ਨੱਕ ਭਰੇ ਹੁੰਦੇ ਹਨ। ਮੱਛਰ ਡੰਗ ਮਾਰਦਾ ਫਿਰਦਾ ਹੈ। ਪਰਮਾਤਮਾ ਪ੍ਰੀਤਮ ਦੇ ਨਾਮ ਤੋਂ ਵਿਹੂਣੀ ਜੀਵ-ਇਸਤਰੀ ਨੂੰ ਸੁਖ ਕਿਉਂ ਮਿਲੇਗਾ। ਅੰਤ ਵਿਚ ਗੁਰੂ ਸਾਹਿਬ ਸਪਸ਼ਟ ਕਰਦੇ ਹਨ ਕਿ ਜੀਵਨ ਰੂਪੀ ਭਾਦਰੋਂ ਦਾ ਮਹੀਨਾ ਅਰਥ ਭਰਪੂਰ ਬਣ ਸਕਦਾ ਹੈ ਜੇਕਰ ਗੁਰੂ ਦੀ ਸਿੱਖਿਆ ਅਨੁਸਾਰ ਚਲਿਆ ਜਾਏ, ਅਰਥਾਤ ਗੁਰਮਤਿ ਦੇ ਨਿਰਮਲ ਉਪਦੇਸ਼ ਨੂੰ ਕਮਾਉਣਾ ਹੀ ਯੋਗ ਹੈ। ■

ਸੰਪਾਦਕੀ . . .

# ਦੇਸ਼ ਦੀ ਅਜ਼ਾਦੀ ਦਾ ਰਾਹ ਸਨ 'ਅਕਾਲੀ ਮੋਰਚੇ'

*ਹਿੰਦੁਸਤਾਨ ਦੀ ਅਜ਼ਾਦੀ ਵਿਚ ਅੱਸੀ ਫ਼ੀਸਦੀ ਸ਼ਮੂਲੀਅਤ ਸਿੱਖਾਂ ਦੀ ਰਹੀ ਹੈ। ਦੇਸ਼ ਨੂੰ ਅਜ਼ਾਦ ਕਰਾਉਣ ਲਈ ਸਿੱਖਾਂ ਨੇ ਵੱਡੀ ਤਾਦਾਦ ਵਿਚ ਸ਼ਹੀਦੀਆਂ ਦਿੱਤੀਆਂ ਅਤੇ ਅੰਗਰੇਜ਼ੀ ਰਾਜ ਦੇ ਅਨੇਕਾਂ ਜ਼ੁਲਮਾਂ ਨੂੰ ਆਪਣੇ ਪਿੰਡੇ 'ਤੇ ਹੰਡਾਇਆ। ਅਜ਼ਾਦੀ ਦੀ ਲੜਾਈ ਵਿਚ ਸਿੱਖ ਸ਼ਹੀਦਾਂ ਦੀ ਗਿਣਤੀ ਏਨੀ ਲੰਮੀ ਹੈ ਕਿ ਕਿਸੇ ਇਕ ਮਜ਼ਮੂਨ ਵਿਚ ਨਹੀਂ ਦਿੱਤੀ ਜਾ ਸਕਦੀ। ਸਿੱਖਾਂ ਨੇ ਦੇਸ਼-ਕੌਮ ਦੀ ਖਾਤਰ ਘੱਲੂਘਾਰਿਆਂ, ਜੰਗਾਂ, ਮੋਰਚਿਆਂ ਤੇ ਸਾਕਿਆਂ ਦੀ ਲੰਮੇਰੀ ਦਾਸਤਾਨ ਨੂੰ ਸਿਰਜਿਆ ਹੈ।*

*ਕੁਝ ਗ਼ੈਰ-ਸਿੱਖ ਪਿਛੋਕੜ ਵਾਲੇ ਗ਼ੱਦਾਰਾਂ ਕਾਰਨ ਸਿੱਖ ਦੂਸਰਾ ਅੰਗਰੇਜ਼-ਸਿੱਖ ਯੁੱਧ ਹਾਰ ਗਏ। ਸਿੱਖ ਰਾਜ ਨੂੰ ਅੰਗਰੇਜ਼ੀ ਰਾਜ ਵਿਚ ਮਿਲਾ ਲਿਆ ਗਿਆ। ਅੰਗਰੇਜ਼ਾਂ ਨੇ ਸਿੱਖ ਰਾਜ 'ਤੇ ਕਬਜ਼ਾ ਕਰਦਿਆਂ ਹੀ ਇਹ ਸੋਚ ਲਿਆ ਸੀ ਕਿ ਸਿੱਖੀ ਦੇ ਕੇਂਦਰ ਗੁਰਦੁਆਰਾ ਸਾਹਿਬਾਨ 'ਤੇ ਕਬਜ਼ਾ ਕਰਨਾ ਸਾਰੇ ਸਿੱਖ ਸੰਸਾਰ 'ਤੇ ਕਾਬੂ ਪਾਉਣਾ ਹੈ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਵਿਚ ਦਖ਼ਲ ਦੇ ਕੇ ਉਨ੍ਹਾਂ ਨੂੰ ਆਪਣੇ ਅਧੀਨ ਰੱਖਣਾ ਅਤੇ ਆਪਣੇ ਰਾਜ ਦੀ ਮਜ਼ਬੂਤੀ ਲਈ ਵਰਤਣਾ ਅੰਗਰੇਜ਼ ਸਰਕਾਰ ਦੀ ਮੁੱਖ ਨੀਤੀ ਸੀ। ਇਸ ਲਈ ਅੰਗਰੇਜ਼ਾਂ ਨੇ ਮਹੰਤਾਂ ਰਾਹੀਂ ਗੁਰਦੁਆਰਾ ਸਾਹਿਬਾਨ ਅੰਦਰ ਸਮੂਹ ਬ੍ਰਾਹਮਣੀ ਰਹੁ-ਰੀਤਾਂ, ਵਰਨ-ਵੰਡ, ਜਾਤ-ਪਾਤ ਦੇ ਵਿਤਕਰੇ ਅਤੇ ਛੂਤ-ਛਾਤ ਦਾ ਪ੍ਰਵੇਸ਼ ਕਰਵਾ ਦਿੱਤਾ, ਤਾਂਕਿ ਸਿੱਖਾਂ ਦਾ ਨਿਸ਼ਚਾ ਕਮਜ਼ੋਰ ਹੋ ਸਕੇ ਅਤੇ ਇਨ੍ਹਾਂ ਦੀ ਸਮਰੱਥਾ ਵਿਚ ਗਿਰਾਵਟ ਆ ਸਕੇ। ਇਨ੍ਹਾਂ ਦੁਰਾਚਾਰੀ ਮਹੰਤਾਂ ਨੇ ਗੁਰਦੁਆਰਾ ਸਾਹਿਬਾਨ ਨੂੰ ਆਪਣੀ ਨਿੱਜੀ ਜਾਇਦਾਦ ਦੇ ਤੌਰ 'ਤੇ ਅਤੇ ਨਿੱਜੀ ਸਵਾਰਥਾਂ ਲਈ ਵਰਤਣਾ ਸ਼ੁਰੂ ਕਰ ਦਿੱਤਾ ਸੀ। ਸਿੱਖ ਆਪਣੇ ਗੁਰਧਾਮਾਂ ਦੀ ਅਜਿਹੀ ਦਸ਼ਾ ਕਿਸੇ ਕੀਮਤ ਵਿਚ ਵੀ ਸਹਿਣ ਲਈ ਤਿਆਰ ਨਹੀਂ ਸਨ। ਉਹ ਹਰ ਹੀਲੇ ਗੁਰਦੁਆਰਾ ਸਾਹਿਬਾਨ ਨੂੰ ਸੰਗਤੀ ਪ੍ਰਬੰਧ ਹੇਠ ਲਿਆਉਣਾ ਚਾਹੁੰਦੇ ਸਨ।*

*ਇਸ ਲਈ ਸਿੱਖਾਂ ਨੇ ਆਪਣੇ ਆਪ ਨੂੰ ਸਥਾਨਕ ਅਕਾਲੀ ਜਥਿਆਂ ਦੇ ਰੂਪ ਵਿਚ ਸੰਗਠਿਤ ਕਰ ਕੇ ਸ਼ਾਂਤਮਈ ਅੰਦੋਲਨ ਨੂੰ ਆਪਣਾ ਹਥਿਆਰ ਬਣਾ ਲਿਆ ਤੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਸੁਧਾਰ ਲਈ ਮੋਰਚੇ ਲਾਉਣੇ ਸ਼ੁਰੂ ਕਰ ਦਿੱਤੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਹੋਂਦ ਵਿਚ ਆਉਣ ਨਾਲ ਸਿੱਖਾਂ ਦੀ ਸ਼ਕਤੀ ਮਜ਼ਬੂਤ ਕੇਂਦਰ ਦਾ ਰੂਪ ਧਾਰਨ ਕਰ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਫ਼ੈਸਲੇ ਸਮੁੱਚੇ ਸਿੱਖ ਪੰਥ ਦੇ ਫ਼ੈਸਲੇ ਸਮਝੇ ਜਾਣ ਲੱਗੇ ਅਤੇ ਮੋਰਚਿਆਂ ਦੀ ਸਰਗਰਮੀ ਹੋਰ ਤੇਜ਼ ਹੋ ਗਈ। ਇਸ ਤਰ੍ਹਾਂ ਸਿੱਖਾਂ ਨੇ ਬੇਅੰਤ ਤਸ਼ੱਦਦ ਸਹਿ ਕੇ, ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਲਿਆਉਣ ਲਈ ਸ਼ਹਾਦਤਾਂ ਪ੍ਰਾਪਤ ਕੀਤੀਆਂ ਅਤੇ*

*ਵਿਭਚਾਰੀ ਮਹੰਤਾਂ ਦੇ ਕੁਕਰਮਾਂ ਦੀ ਮੈਲ ਨੂੰ ਆਪਣੇ ਖ਼ੂਨ ਨਾਲ ਧੋ ਕੇ ਮੋਰਚਿਆਂ ਦਾ ਲਾਸਾਨੀ ਇਤਿਹਾਸ ਸਿਰਜਿਆ।*

*ਇਨ੍ਹਾਂ ਮੋਰਚਿਆਂ ਦੀ ਕਾਮਯਾਬੀ ਨੇ ਨਾ ਸਿਰਫ਼ ਗੁਰਦੁਆਰਾ ਸਾਹਿਬਾਨ ਨੂੰ ਹੀ ਮਹੰਤਾਂ ਦੇ ਕਬਜ਼ੇ ਤੋਂ ਅਜ਼ਾਦ ਕਰਵਾਇਆ ਸਗੋਂ ਦੇਸ਼ ਦੀ ਅਜ਼ਾਦੀ ਲਈ ਨਵੀਆਂ ਪੈੜਾਂ ਉਲੀਕ ਕੇ ਲੋਕਾਂ ਅੰਦਰ ਧਰਮ ਅਤੇ ਦੇਸ਼ ਪਿਆਰ ਲਈ ਮਰ ਮਿਟਣ ਦਾ ਜਜ਼ਬਾ ਪੈਦਾ ਕੀਤਾ। ਇਸੇ ਲਈ ਚਾਬੀਆਂ ਦੇ ਮੋਰਚੇ ਦੀ ਜਿੱਤ ’ਤੇ ਵਧਾਈ ਦਿੰਦਿਆਂ ਮਹਾਤਮਾ ਗਾਂਧੀ ਨੇ ਕਿਹਾ ਸੀ ਕਿ ਇਹ ਦੇਸ਼ ਦੀ ਅਜ਼ਾਦੀ ਲਈ ਪਹਿਲੀ ਫ਼ੈਸਲਾਕੁੰਨ ਲੜਾਈ ਦੀ ਜਿੱਤ ਹੈ।*

*ਪਰੰਤੂ ਅਜ਼ਾਦੀ ਦਾ ਨਿੱਘ ਮਾਣਨ ਵਾਲੀ ਭਾਰਤੀ ਬਹੁਗਿਣਤੀ ਦੁਆਰਾ ਸਿੱਖਾਂ ਵੱਲੋਂ ਹਿੰਦੁਸਤਾਨ ਦੀ ਅਜ਼ਾਦੀ ਲਈ ਦਿੱਤੀਆਂ ਕੁਰਬਾਨੀਆਂ ਦੇ ਕਦਰਦਾਨ ਹੋਣ ਦੀ ਥਾਂ ਸਿੱਖਾਂ ਨੂੰ ਆਪਣੀਆਂ ਹੱਕੀ ਮੰਗਾਂ ਤੋਂ ਵੀ ਵਾਂਝਿਆਂ ਰੱਖਿਆ ਗਿਆ। ਅਜ਼ਾਦੀ ਤੋਂ ਬਾਅਦ ਸਿੱਖਾਂ ਨੂੰ ਬਣਦੇ ਹੱਕ ਤਾਂ ਕੀ ਦੇਣੇ ਸਨ ਸਗੋਂ ਅਨੇਕਾਂ ਹੀ ਹੋਰ ਵਸੀਲਿਆਂ ਅਤੇ ਹੱਕਾਂ ’ਤੇ ਕਾਬਜ਼ ਹੋ ਕੇ ਸ਼ਾਨਾਂਮੱਤੇ ਇਤਿਹਾਸ ਨੂੰ ਸਿਰਜਣ ਵਾਲੀ ਕੌਮ ਨੂੰ ਮਤਰਏਪਣ ਦਾ ਅਹਿਸਾਸ ਕਰਵਾਇਆ ਗਿਆ। ਦੇਸ਼ ਦੀ ਵੰਡ ਸਮੇਂ ਜੋ ਨੁਕਸਾਨ ਸਿੱਖ ਕੌਮ ਦਾ ਹੋਇਆ ਉਸ ਦੀ ਪਰਵਾਹ ਨਾ ਕਰਦਿਆਂ ਹੋਇਆਂ ਵੀ ਸਿੱਖਾਂ ਨੇ ਹਿੰਦੁਸਤਾਨ ਦੀ ਏਕਤਾ ਤੇ ਅਖੰਡਤਾ ਨੂੰ ਕਾਇਮ ਰੱਖਣ ਹਿੱਤ ਕਈ ਕੁਰਬਾਨੀਆਂ ਦਿੱਤੀਆਂ, ਪਰ ਅਫਸੋਸ ਕਿ ਸਿੱਖਾਂ ਨੂੰ ਜਰਾਇਮ-ਪੇਸ਼ਾ ਕੌਮ ਗਰਦਾਨਿਆ ਗਿਆ। ਪੰਜਾਬ ਕੋਲੋਂ ਵੱਡੇ ਉਪਜਾਊ ਹਿੱਸੇ ਖੋਹ ਲਏ ਗਏ। ਮੌਜੂਦਾ ਸਮੇਂ ਵਿਚ ਪੰਜਾਬ ਦੇ ਦਰਿਆਈ ਪਾਣੀ ਖੋਹ ਕੇ ਪੰਜਾਬ ਨੂੰ ਮਾਰੂਥਲ ਬਣਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ।*

*ਜਿੱਥੇ ਗ਼ੁਲਾਮ ਭਾਰਤ ਦੇ ਸਮੇਂ ਸਿੱਖਾਂ ਨੂੰ ਗੁਰਦੁਆਰਾ ਸਾਹਿਬਾਨ ਖਾਤਰ ਮੋਰਚੇ ਲਾਉਣੇ ਪਏ, ਉੱਥੇ ਅੱਜ ਅਜ਼ਾਦ ਭਾਰਤ ਵਿਚ ਵੀ ਸਿੱਖਾਂ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਦੀ ਚਰਨ-ਛੋਹ ਪ੍ਰਾਪਤ ਗੁਰਦੁਆਰਾ ਗਿਆਨ ਗੋਦੜੀ ਸਾਹਿਬ ਦੀ ਪੁਨਰ-ਸਥਾਪਤੀ ਵਾਸਤੇ ਸੰਘਰਸ਼ ਕਰਨਾ ਪੈ ਰਿਹਾ ਹੈ, ਜਿਸ ਨੂੰ ਕਿ ਪਿਛਲੇ ਸਮੇਂ ਉਤਰਾਖੰਡ ਦੀ ਸਰਕਾਰ ਨੇ ਸੁੰਦਰੀਕਰਨ ਦੀ ਆੜ ਹੇਠਾਂ ਖਤਮ ਕਰ ਦਿੱਤਾ ਸੀ।*

*ਇਹ ਹਕੀਕਤ ਹੈ ਕਿ ਇਤਿਹਾਸ ਦੇ ਜਿੰਨੇ ਵੀ ਪੰਨੇ ਫਰੋਲੇ ਜਾਣਗੇ, ਉਨ੍ਹਾਂ ’ਤੇ ਸਿੱਖ ਕੌਮ ਦੀਆਂ ਕੁਰਬਾਨੀਆਂ ਦਾ ਜ਼ਿਕਰ ਆਵੇਗਾ, ਪਰੰਤੂ ਅੱਜ ਭਾਰਤ ਦੀ ਨਵੀਂ ਪਨੀਰੀ ਦੇ ਮਨਾਂ ਅੰਦਰ ਸਿੱਖਾਂ ਪ੍ਰਤੀ ਜ਼ਹਿਰ ਭਰਨ ਦੀ ਮਨਸ਼ਾ ਨਾਲ ਕਈ ਸਕੂਲਾਂ ਦੇ ਸਿਲੇਬਸ ਵਿਚ ਅਜ਼ਾਦੀ ਤੋਂ ਬਾਅਦ ਪੰਜਾਬ ਦੇ ਹਿੱਤਾਂ ਲਈ ਸਿੱਖਾਂ ਦੁਆਰਾ ਕੀਤੇ ਗਏ ਸੰਘਰਸ਼ ਨੂੰ ਦੇਸ਼-ਧ੍ਰੋਹੀ ਗਤੀਵਿਧੀਆਂ ਅਤੇ ਸੰਘਰਸ਼ ਕਰਤਾਵਾਂ ਨੂੰ ਦਹਿਸ਼ਤਗਰਦ ਦੱਸਿਆ ਜਾ ਰਿਹਾ ਹੈ। ਸਿੱਖਾਂ ਦੀ ਬਹਾਦਰੀ ਦੀ ਬਾਤ ਪਾਉਣ ਦੀ ਥਾਂ ਸਿੱਖ-ਵਿਰੋਧੀ ਸ਼ਕਤੀਆਂ ਦੁਆਰਾ ਅਜਿਹਾ ਗੁੰਮਰਾਹਕੁੰਨ ਪ੍ਰਚਾਰ ਬੇਹੱਦ ਸ਼ਰਮਨਾਕ ਅਤੇ ਨਿੰਦਣਯੋਗ ਵਰਤਾਰਾ ਹੈ।*

■

# ਸੰਘਰਸ਼ ਦੀ ਪ੍ਰੇਰਨਾ ਦਾ ਸਰੋਤ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਗੁਰਮਤਿ ਇਕ ਸੰਪੂਰਨ ਕ੍ਰਾਂਤੀ ਦੀ ਮੁਕੰਮਲ ਫ਼ਿਲਾਸਫ਼ੀ ਹੈ। ਇਹ ਮਨੁੱਖਤਾ ਦੇ ਸਰਵਪੱਖੀ ਕਲਿਆਣ ਕਰਨ ਦਾ ਉਪਦੇਸ਼ ਹੈ। ਇਸ ਵਿਚ ਆਤਮਿਕ ਅਤੇ ਸੰਸਾਰਿਕ ਦੋਵੇਂ ਪੱਖਾਂ ਬਾਰੇ ਸੇਧ ਦਿੱਤੀ ਗਈ ਹੈ। ਆਤਮਿਕ ਪੱਖ ਵਿਚ ਬੌਧਿਕ, ਮਾਨਸਿਕ ਅਤੇ ਸਦਾਚਾਰਕ ਪੱਖ ਵੀ ਸ਼ਾਮਲ ਹਨ। ਇਸੇ ਤਰ੍ਹਾਂ ਸੰਸਾਰਿਕ ਪੱਖ ਵਿਚ ਰਾਜਨੀਤੀ, ਸਮਾਜ ਅਤੇ ਆਰਥਿਕਤਾ ਨਾਲ ਸੰਬੰਧਿਤ ਸਮੱਸਿਆਵਾਂ ਆਉਂਦੀਆਂ ਹਨ। ਮੋਟੇ ਤੌਰ ’ਤੇ ਇਕ ਦਾ ਸੰਬੰਧ ਆਤਮਾ ਨਾਲ ਹੈ, ਜਦੋਂ ਕਿ ਦੂਜੇ ਦਾ ਸੰਬੰਧ ਸਰੀਰ ਨਾਲ ਹੈ। ਇਹ ਦੋਵੇਂ ਇਕ-ਦੂਜੇ ਉੱਤੇ ਨਿਰਭਰ ਭੀ ਹਨ ਅਤੇ ਸਹਿਯੋਗੀ ਵੀ, ਅਰਥਾਤ ਇਕ-ਦੂਜੇ ਦੀਆਂ ਪੂਰਕ ਹਨ। ਇਕ ਦੀ ਪ੍ਰਗਤੀ ਅਤੇ ਦੂਜੇ ਨੂੰ ਅਣਗੌਲਿਆ ਕਰਨ ਨਾਲ ਆਸਾਵਾਂ ਵਿਕਾਸ ਹੁੰਦਾ ਹੈ, ਜੋ ਉਪਯੋਗੀ ਨਹੀਂ ਹੁੰਦਾ। ਇਸ ਲਈ ਦੋਹਾਂ ਦਾ ਬਰਾਬਰ ਅਤੇ ਸੰਤੁਲਿਤ ਵਿਕਾਸ ਹੀ ਸੁਖਦ ਅਤੇ ਸਫਲ ਜੀਵਨ ਲਈ ਸਹੀ ਅਤੇ ਸਾਰਥਕ ਸਿੱਧ ਹੋ ਸਕਦਾ ਹੈ। ਗੁਰਬਾਣੀ ਦਾ ਉਦੇਸ਼ ਮਨੁੱਖ ਨੂੰ ਆਤਮਿਕ ਅਤੇ ਸੰਸਾਰਿਕ ਦੋਵੇਂ ਤੌਰ ’ਤੇ ਸੂਰਬੀਰ-ਯੋਧਾ ਅਤੇ ਜੀਵਨ ਮੁਕਤਿ ਬਣਾਉਣਾ ਹੈ। ਗੁਰਬਾਣੀ ਦੇ ਉਪਦੇਸ਼ ’ਤੇ ਚੱਲਦਿਆਂ ਮਨੁੱਖ ਦਾ *ਲੋਕ ਸੁਖੀਏ ਪਰਲੋਕ ਸੁਹੇਲੇ* ਅਰਥਾਤ ਇਹ ਲੋਕ ਵੀ ਸੁਖੀਆ ਹੁੰਦਾ ਹੈ ਅਤੇ ਪਰਲੋਕ ਵੀ ਸੁਹੇਲਾ ਹੁੰਦਾ ਹੈ। ਮਨੁੱਖ ਦਾ ਆਤਮਿਕ ਅਤੇ ਸੰਸਾਰਿਕ ਜੀਵਨ ਅਨੇਕ ਪ੍ਰਕਾਰ ਦੀਆਂ ਚੁਣੌਤੀਆਂ ਅਤੇ ਸਮੱਸਿਆਵਾਂ ਨਾਲ ਘਿਰਿਆ ਹੁੰਦਾ ਹੈ। ਜਿਹੜਾ ਵਿਅਕਤੀ ਆਤਮਿਕ ਅਤੇ ਸੰਸਾਰਿਕ ਦੋਵੇਂ ਪ੍ਰਕਾਰ ਦੀਆਂ ਚੁਣੌਤੀਆਂ ਅਤੇ ਸਮੱਸਿਆਵਾਂ ਦਾ ਹੱਲ ਕਰ ਸਕਦਾ ਹੋਵੇ, ਉਹ ਹੀ ਇਸ ਜੀਵਨ ਦਾ ਅਨੰਦ ਮਾਣ ਸਕਦਾ ਹੈ ਅਤੇ ਉਸੇ ਦੀ ਜ਼ਿੰਦਗੀ ਸਫਲ ਗਿਣੀ ਜਾਂਦੀ ਹੈ, ਪਰੰਤੂ ਅਜਿਹਾ ਵਿਅਕਤੀ ਕੋਈ ਸੂਰਮਾ ਹੀ ਹੋ ਸਕਦਾ ਹੈ। ਅਸਲ ਵਿਚ ਇਹ ਮਾਰਗ ਅਤੀ ਕਠਿਨ ਹੈ। ਇਸ ਉੱਤੇ ਚੱਲਣ ਲਈ ਦ੍ਰਿੜ੍ਹਤਾ ਅਤੇ ਦਲੇਰੀ ਦੀ ਲੋੜ ਹੁੰਦੀ ਹੈ। ਇਸ ਲਈ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਅਕਾਲ ਪੁਰਖ ਦੀ ਸ਼ਰਨ ਵਿਚ ਆਉਣ ਵਾਲੇ ਸਿੱਖਾਂ ਲਈ ਸਿਰ ਤਲੀ ’ਤੇ ਧਰ ਕੇ ਆਉਣ ਦੀ ਸ਼ਰਤ ਰੱਖੀ ਸੀ ਅਤੇ ਫੁਰਮਾਇਆ ਹੈ:

*-ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*
*-ਸਾਧੋ ਮਨ ਕਾ ਮਾਨੁ ਤਿਆਗਉ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥੧॥ ਰਹਾਉ॥*
*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥੧॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥* *(ਪੰਨਾ ੨੧੯)*

ਜੀਵਨ ਇਕ ਸੰਘਰਸ਼ ਹੈ। ਜੱਦੋ-ਜਹਿਦ ਹੈ। ਮਨੁੱਖ ਨੇ ਅਧਿਆਤਮਕ ਖੇਤਰ ਵਿਚ ਮਨ ਦੇ ਵਿਸ਼ੇ-ਵਿਕਾਰਾਂ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਅਮੁੱਕ ਤ੍ਰਿਸ਼ਨਾਵਾਂ ਅਤੇ ਲਾਲਸਾਵਾਂ ਵਿਰੁੱਧ ਸੰਘਰਸ਼ ਕਰ ਕੇ ਇਨ੍ਹਾਂ ਉੱਤੇ ਜਿੱਤ ਪ੍ਰਾਪਤ ਕਰਨੀ ਹੈ। ਆਪਣਾ ਮਨ ਜਿੱਤ ਕੇ ਅੰਤਹਕਰਣ ਨੂੰ ਸ਼ੁੱਧ ਅਤੇ ਬਲਵਾਨ ਬਣਾਉਣਾ ਹੈ ਅਤੇ ਬਾਹਰੀ ਦੁਨੀਆਵੀ ਖੇਤਰ ਵਿਚ ਸਮਾਜਿਕ, ਰਾਜਨੀਤਕ ਅਤੇ ਆਰਥਿਕ ਖੇਤਰ ਵਿਚ ਸੰਘਰਸ਼ਸ਼ੀਲ ਹੋ ਕੇ ਸਫਲਤਾ ਪ੍ਰਾਪਤ ਕਰਨੀ ਹੈ ਅਤੇ ਜੀਵਨ ਸੁਖਦ ਬਣਾਉਣਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਮਨੁੱਖ ਦੀਆਂ ਹਰ ਪ੍ਰਕਾਰ ਦੀਆਂ ਸਮੱਸਿਆਵਾਂ ਅਤੇ ਚੁਣੌਤੀਆਂ ਨੂੰ ਸਰ ਕਰ ਕੇ ਮਨੁੱਖੀ ਜੀਵਨ ਨੂੰ ਅਨੰਦਮਈ ਤਥਾ ਸਫਲ ਜੀਵਨ ਬਣਾਉਣ ਦਾ ਮੁਕੰਮਲ ਅਤੇ ਸ੍ਰੇਸ਼ਟ ਫ਼ਲਸਫ਼ਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਦੀ ਨਿੱਕੀ ਤੋਂ ਨਿੱਕੀ ਅਤੇ ਵੱਡੀ ਤੋਂ ਵੱਡੀ ਸਮੱਸਿਆ ਦਾ ਹੱਲ ਹੈ। ਇਹ ਜੀਵਨ-ਜੁਗਤ ਮਨੁੱਖ ਨੂੰ ਸੰਪੂਰਨ ਮਨੁੱਖ ਤਥਾ ਯੋਧਾ-ਸੂਰਮਾ ਤਥਾ ਹਰ ਮੈਦਾਨ ਫ਼ਤਿਹ ਪਾਉਣ ਦੇ ਸਮਰੱਥ ਬਣਾਉਣ ਦੇ ਯੋਗ ਹੈ। ਸੰਪੂਰਨ ਮਨੁੱਖ ਅਤੇ ਸੂਰਮਾ ਵਿਅਕਤੀ ਉਹ ਹੀ ਹੋ ਸਕਦਾ ਹੈ, ਜਿਹੜਾ ਅੰਦਰੋਂ-ਬਾਹਰੋਂ ਮਜ਼ਬੂਤ ਹੋਵੇ, ਪੂਰੀ ਤਰ੍ਹਾਂ ਵਿਕਸਿਤ ਹੋਵੇ, ਜੋ ਵਿਅਕਤੀ ਆਪਣਾ ਹਿਰਦਾ ਸ਼ੁੱਧ ਕਰਨ ਲਈ ਤਾਂ ਯਤਨਸ਼ੀਲ ਹੈ, ਪਰ ਬਾਹਰੀ ਰੁਕਾਵਟਾਂ ਤੋਂ ਆਪਣੀ ਰੱਖਿਆ ਨਹੀਂ ਕਰ ਸਕਦਾ, ਮੁਸ਼ਕਲਾਂ ਦਾ ਸਾਹਮਣਾ ਨਹੀਂ ਕਰ ਸਕਦਾ, ਅਜਿਹਾ ਵਿਅਕਤੀ ਅਧੂਰਾ ਹੁੰਦਾ ਹੈ। ਕਠਿਨ ਤੋਂ ਕਠਿਨ ਤਪੱਸਿਆ ਵੀ ਉਸ ਨੂੰ ਪੂਰਨ ਮਨੁੱਖ ਨਹੀਂ ਬਣਾ ਸਕਦੀ। ਉਸ ਨੂੰ ਆਪਣੀ ਰੱਖਿਆ ਲਈ ਦੂਜਿਆਂ ਦੀ ਸਹਾਇਤਾ ਦੀ ਲੋੜ ਰਹਿੰਦੀ ਹੈ। ਉਹ ਬਾਹਰੀ ਦੁਨਿਆਵੀ ਸ਼ਕਤੀਆਂ ਤੇ ਨਿਰਭਰ ਹੁੰਦਾ ਹੈ। ਅਕਾਲ ਪੁਰਖ ਦੀ ਸ਼ਕਤੀ ਤੇ ਉਸ ਦਾ ਪੂਰਨ ਵਿਸ਼ਵਾਸ ਨਹੀਂ ਬਣਦਾ।

ਜਿਹੜੇ ਵਿਅਕਤੀ ਆਪਣੇ ਮਨ ਦੇ ਔਗਣ ਦੂਰ ਨਹੀਂ ਕਰਦੇ, ਅਰਥਾਤ ਹਿਰਦਾ ਸ਼ੁੱਧ ਕਰ ਕੇ ਆਤਮਿਕ ਤੌਰ ਉੱਤੇ ਬਲਵਾਨ ਨਹੀਂ ਬਣਦੇ, ਪਰ ਦੂਜੇ ਬੰਦਿਆਂ ਉੱਤੇ ਦਰਿੰਦਿਆਂ ਵਾਂਗ ਅੱਤਿਆਚਾਰ ਕਰਦੇ ਹਨ। ਉਨ੍ਹਾਂ ਨੂੰ ਜਬਰੀ ਧਰਮ ਬਦਲੀ ਲਈ ਮਜਬੂਰ ਕਰਦੇ ਹਨ। ਦੂਜਿਆਂ ਦੀ ਲੁੱਟ-ਖਸੁੱਟ ਕਰਦੇ ਹਨ, ਸ਼ਕਤੀ ਦਾ ਦੁਰਉਪਯੋਗ ਕਰਦਿਆਂ ਉਨ੍ਹਾਂ ਨਾਲ ਜ਼ੋਰ-ਜਬਰ ਕਰਦੇ ਹਨ, ਉਹ ਵਿਅਕਤੀ ਵੀ ਸੂਰਬੀਰ ਨਹੀਂ ਹੁੰਦੇ। ਉਹ ਭਾਵੇਂ ਧਰਮ ਦੇ ਨਾਂ 'ਤੇ ਹੀ ਜ਼ੁਲਮ ਕਰਦੇ ਹੋਣ, ਉਨ੍ਹਾਂ ਨੂੰ ਕੋਈ ਧਾਰਮਿਕ ਹਸਤੀ ਨਹੀਂ ਕਹਿ ਸਕਦਾ। ਉਨ੍ਹਾਂ ਨੂੰ ਜ਼ਾਲਮ ਹੀ ਸਮਝਿਆ ਜਾਂਦਾ ਹੈ। ਹਿੰਦੁਸਤਾਨ ਰਿਸ਼ੀਆਂ-ਮੁਨੀਆਂ-ਜੋਗੀਆਂ ਦਾ ਦੇਸ਼ ਸੀ, ਜੋ ਧਾਰਮਿਕ ਸਾਧਨਾ ਤਾਂ ਕਰ ਸਕਦੇ ਸਨ, ਪਰ ਆਪਣੀ ਰੱਖਿਆ ਨਹੀਂ ਸਨ ਕਰ ਸਕਦੇ। ਇਸ ਲਈ ਹਿੰਦੁਸਤਾਨ ਉੱਤੇ ਸਦੀਆਂ ਤੋਂ ਹਮਲਾਵਰ ਆ ਕੇ ਲੋਕਾਂ ਦਾ ਕਤਲ-ਏ-ਆਮ, ਉਨ੍ਹਾਂ ਦੀਆਂ ਧੀਆਂ-ਭੈਣਾਂ ਦੀ ਬੇਪਤੀ ਅਤੇ ਲੁੱਟ-ਖਸੁੱਟ ਕਰਦੇ ਆਏ ਸਨ। ਇਸਲਾਮ ਧਰਮ ਦੇ ਪੈਦਾ ਹੋਣ ਨਾਲ ਦੂਜੀ ਕਿਸਮ

ਦੇ ਵਿਅਕਤੀ ਪੈਦਾ ਹੋਏ। ਇਹ ਧਰਮ ਦੇ ਨਾਂ 'ਤੇ ਜਹਾਦ ਕਰਨਾ ਧਰਮ ਦਾ ਕੰਮ ਸਮਝਦੇ ਸਨ। ਹਿੰਦੁਸਤਾਨੀ ਸੂਰਬੀਰਤਾ ਨਾਲ ਇਨ੍ਹਾਂ ਦਾ ਟਾਕਰਾ ਕਰਨ ਤੋਂ ਅਸਮਰੱਥ ਸਨ, ਕਿਉਂਕਿ ਜਿਹੜੇ ਭਗਤੀ ਕਰਦੇ ਸਨ, ਉਨ੍ਹਾਂ ਪਾਸ ਸ਼ਕਤੀ ਨਹੀਂ ਸੀ। ਜਿਨ੍ਹਾਂ ਪਾਸ ਸ਼ਕਤੀ ਸੀ, ਉਨ੍ਹਾਂ ਪਾਸ ਭਗਤੀ ਨਹੀਂ ਸੀ, ਅਰਥਾਤ ਭਗਤੀ ਅਤੇ ਸ਼ਕਤੀ ਤਥਾ ਸ਼ਾਸਤਰ ਅਤੇ ਸ਼ਸਤਰ ਦੀ ਸੰਤੁਲਿਤ ਅਵਸਥਾ ਨਹੀਂ ਸੀ। ਇਸ ਦਾ ਨਤੀਜਾ ਇਹ ਨਿਕਲਿਆ ਕਿ ਅਣਗਿਣਤ ਹਿੰਦੁਸਤਾਨ ਵਾਸੀਆਂ ਨੂੰ ਇਸਲਾਮ ਧਰਮ ਅਪਣਾਉਣਾ ਪਿਆ ਅਤੇ ਲੱਗਭਗ ਸੱਤ ਸੌ ਸਾਲ ਤੁਰਕਾਂ ਅਤੇ ਮੁਗ਼ਲਾਂ ਦੀ ਗ਼ੁਲਾਮੀ ਵਿਚ ਰਹਿਣਾ ਪਿਆ। ਗੁਰੂ ਸਾਹਿਬ ਹਿੰਦੁਸਤਾਨੀਆਂ ਦੇ ਅੰਦਰੋਂ ਮੌਤ ਅਤੇ ਹੋਰ ਹਰ ਤਰ੍ਹਾਂ ਦਾ ਡਰ ਦੂਰ ਕਰ ਕੇ ਉਨ੍ਹਾਂ ਨੂੰ ਸੂਰਮੇ ਬਣਾਉਣਾ ਚਾਹੁੰਦੇ ਸਨ। ਉਹ ਅਜਿਹਾ ਸੰਪੂਰਨ ਮਨੁੱਖ ਸਿਰਜਣਾ ਚਾਹੁੰਦੇ ਸਨ, ਜਿਹੜਾ ਕਿਸੇ ਨੂੰ ਡਰਾਏ ਵੀ ਨਾ ਅਤੇ ਕਿਸੇ ਦਾ ਡਰ ਵੀ ਨਾ ਮੰਨੇ। ਅਜਿਹਾ ਵਿਅਕਤੀ ਹੀ ਗੁਰਮਤਿ ਵਿਚ ਸੂਰਮਾ ਅਤੇ ਬ੍ਰਹਮ ਗਿਆਨੀ ਮੰਨਿਆ ਗਿਆ ਹੈ। ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ ਅਜਿਹੇ ਰੱਬੀ ਹੁਕਮ ਅਤੇ ਰਜ਼ਾ ਵਿਚ ਚੱਲਣ ਵਾਲੇ ਮਨੁੱਖ ਨੂੰ 'ਸਚਿਆਰ' ਦੀ ਸੰਗਿਆ ਦਿੱਤੀ ਗਈ ਹੈ। ਇਹ ਸਚਿਆਰ ਮਨੁੱਖ ਹੀ ਗੁਰਮੁਖ ਹੈ। ਬ੍ਰਹਮ ਗਿਆਨੀ ਹੈ। ਹਰਿ ਭਗਤ ਹੈ। ਹਰਿ ਜਨ ਹੈ। ਖਾਲਸਾ ਹੈ। ਇਹ ਖਾਲਸਾ ਗੁਰੂ ਨਾਲ ਓਤ-ਪੋਤ ਹੈ। ਸਹਿਜ ਅਨੰਦ ਦੀ ਅਵਸਥਾ ਵਿਚ ਵਿਚਰਨ ਵਾਲਾ ਖਾਲਸਾ ਹੀ ਗੁਰੂ ਦਾ ਰੂਪ ਹੈ। ਉਹ ਹੀ ਅਧਿਆਤਮਕ ਅਤੇ ਦੁਨਿਆਵੀ ਦੋਹਾਂ ਖੇਤਰਾਂ ਦਾ ਜੇਤੂ ਜਰਨੈਲ ਗੁਸਾਂਈਂ ਦਾ ਪਹਿਲਵਾਨੜਾ ਹੈ।

ਗੁਰਮਤਿ ਸਿਧਾਂਤ ਨਿੱਜ ਤੋਂ ਸਮੂਹ ਵੱਲ, ਅੰਦਰ ਤੋਂ ਬਾਹਰ ਵੱਲ, ਮਨ ਤੋਂ ਜਗਤ ਵੱਲ, ਪਿੰਡ ਤੋਂ ਬ੍ਰਹਿਮੰਡ ਵੱਲ, ਆਤਮਾ ਤੋਂ ਪਰਮਾਤਮਾ ਤਕ ਅਤੇ ਅਦ੍ਰਿਸ਼ਟ ਤੋਂ ਦ੍ਰਿਸ਼ਟ ਵੱਲ ਦਾ ਇਕ ਅਦੁੱਤੀ ਅਧਿਆਤਮ ਸਿਧਾਂਤ ਹੈ। ਇਹ *ਮਨਿ ਜੀਤੈ ਜਗੁ ਜੀਤ* ਵਿਚ ਵਿਸ਼ਵਾਸ ਰੱਖਦਾ ਹੈ। ਆਪਣੇ ਮਨ ਨੂੰ ਜਿੱਤਣ ਵਾਲਾ ਹੀ ਭਵਸਾਗਰ ਤੋਂ ਪਾਰ ਹੋ ਸਕਦਾ ਹੈ ਅਤੇ ਸੰਸਾਰਿਕ ਵਿਘਨਾਂ, ਬੰਧਨਾਂ ਅਤੇ ਚੁਣੌਤੀਆਂ 'ਤੇ ਜਿੱਤ ਪ੍ਰਾਪਤ ਕਰ ਸਕਦਾ ਹੈ। ਇਹ ਮਾਰਗ ਹੁਕਮ ਅਤੇ ਹਉਮੈਂ ਦੇ ਵਿਚਕਾਰ ਇਕ ਜੰਗ ਹੈ। ਗੁਰਮੁਖ ਨੇ ਹੁਕਮ ਰਜਾਈ ਚੱਲਣਾ ਹੈ, ਤਾਂ ਹੀ ਉਹ ਆਪਣੀ ਹਉਮੈਂ ਨੂੰ ਮਿਟਾ ਕੇ ਸਚਿਆਰ ਅਤੇ 'ਸੂਰਬੀਰ ਬਚਨ ਕਾ ਬਲੀ' ਹੋ ਸਕਦਾ ਹੈ। ਉਸ ਦੇ ਮਨ ਅੰਦਰ ਗਿਆਨ ਦਾ ਦੀਪਕ ਜਗ ਉੱਠਦਾ ਹੈ। ਇਸ ਤੋਂ ਬਾਅਦ ਉਸ ਦੀ ਸੁਰਤ ਹੋਰ ਵਿਕਸਿਤ ਹੁੰਦੀ ਹੈ। ਉਹ ਹੀ ਸੰਤ-ਸਿਪਾਹੀ ਹੈ। ਉਹ ਬਾਹਰੀ ਜਗਤ ਵਿਚ ਵੀ ਪਰਮਾਤਮਾ ਦੀ ਹੋਂਦ ਨੂੰ ਅਨੁਭਵ ਕਰਨਾ ਸ਼ੁਰੂ ਕਰਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:

*- ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥* *(ਪੰਨਾ ੧੩)*
*- ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥* *(ਪੰਨਾ ੬੯੫)*

ਇੱਥੇ ਗੁਰਮੁਖ ਦਾ ਟਕਰਾਉ ਸੰਸਾਰ ਦੀ ਹਉਮੈਂ ਅਤੇ ਅਗਿਆਨਤਾ ਨਾਲ ਹੁੰਦਾ

ਹੈ। ਹਉਮੈਂ ਅਤੇ ਅਗਿਆਨਤਾ ਉੱਤੇ ਜਿੱਤ ਪ੍ਰਾਪਤ ਕਰ ਕੇ ਮਨੁੱਖ ਗੁਰਮੁਖ ਗੁਸਾਈਂ ਦਾ ਪਹਿਲਵਾਨੜਾ ਹੋ ਨਿਬੜਦਾ ਹੈ। ਸ਼ਬਦ ਗੁਰੂ ਹੈ, ਜਿਸ ਨੇ ਆਤਮ ਨੂੰ ਜਿਣਿਆ ਹੈ। ਉਸ ਨੇ ਹੁਣ ਸਿੰਘ ਬਣ ਕੇ ਅਕਾਲ ਪੁਰਖ ਦੀ ਫੌਜ ਦਾ ਸਿਪਾਹੀ ਹੋ ਕੇ ਜਗਤ-ਜਲੰਦੇ ਵਿਚ ਠੰਢ ਵਰਤਾਉਣੀ ਹੈ। ਹਉਮੈਂ-ਹੰਕਾਰ ਅਤੇ ਲੋਭ-ਲਾਲਚ ਵਿਚ ਅੰਨ੍ਹੇ ਹੋਏ ਜਾਬਰਾਂ-ਜ਼ਾਲਮਾਂ ਨੂੰ ਪਰਮਾਤਮਾ ਦੇ ਹੁਕਮ ਵਿਚ ਲਿਆਉਣਾ ਹੈ। ਉਨ੍ਹਾਂ ਦਾ ਹੰਕਾਰ ਤੋੜਨਾ ਹੈ, ਹਉਮੈਂ ਭੰਨਣੀ ਹੈ। ਉਸ ਨੇ ਜਗਤ ਵਿਚ ਸੰਦੇਸ਼ ਦੇਣਾ ਹੈ ਕਿ ਸਾਰੀ ਮਨੁੱਖਤਾ ਦੀ ਇੱਕੋ ਜਾਤ ਹੈ। ਜਾਤਾਂ-ਪਾਤਾਂ ਅਤੇ ਧਰਮਾਂ ਦੀਆਂ ਵੰਡੀਆਂ ਝੂਠ ਹਨ। ਸਮੂਹ ਸਮਾਜਿਕ ਬੁਰਾਈਆਂ ਵਿਰੁੱਧ ਜੂਝਣਾ ਹੈ। ਫ਼ਤਿਹ ਪ੍ਰਾਪਤ ਕਰਨੀ ਹੈ। ਮਨੁੱਖੀ ਬਰਾਬਰੀ ਦਾ ਅਹਿਸਾਸ ਕਰਨਾ ਅਤੇ ਕਰਾਉਣਾ ਹੈ। ਗੁਰਬਾਣੀ ਦਾ ਫੁਰਮਾਨ ਹੈ:

- *ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥* *(ਪੰਨਾ ੬੧੧)*
- *ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥* *(ਅਕਾਲ ਉਸਤਤ)*

ਗੁਰਮੁਖ ਨੇ ਸਰਬੱਤ ਦੇ ਭਲੇ ਲਈ ਯੁੱਧ ਕਰਨੇ ਹਨ, ਕੁਰਬਾਨੀ ਦੇਣੀ ਹੈ। ਨਿੱਜੀ ਮਨੋਰਥਾਂ ਜਾਂ ਤੁਅੱਸਬ ਦੀ ਭਾਵਨਾ ਰੱਖ ਕੇ ਸੰਘਰਸ਼ ਨਹੀਂ ਕਰਨਾ ਅਤੇ ਸ਼ਹੀਦ ਨਹੀਂ ਹੋਣਾ। ਇਸ ਸੱਚ-ਨਿਆਂ ਅਤੇ ਰੱਬੀ ਹੁਕਮ ਦੇ ਮਾਰਗ *ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥* 'ਤੇ ਚੱਲਦਿਆਂ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ ਅਤੇ ਗੁਰੂ ਦੇ ਪਿਆਰੇ ਖਾਲਸਾ ਪੰਥ ਨੇ ਆਪਣੇ ਧਰਮ ਦੇ ਪ੍ਰਚਾਰ ਹਿੱਤ ਹੀ ਨਹੀਂ, ਸਗੋਂ ਦੂਜੇ ਧਰਮਾਂ ਦੀ ਰਾਖੀ ਹਿੱਤ ਵੀ ਅਣਗਿਣਤ ਕੁਰਬਾਨੀਆਂ ਦਿੱਤੀਆਂ ਅਤੇ ਜ਼ਾਲਮ ਮੁਗ਼ਲ ਹਕੂਮਤ ਨੂੰ ਖ਼ਤਮ ਕਰ ਕੇ ਸਿੱਖ ਰਾਜ ਦੀ ਸਥਾਪਨਾ ਕੀਤੀ। ਇਸ ਲੰਮੇ ਸੰਘਰਸ਼ ਵਿੱਚੋਂ ਮਹਾਰਾਜਾ ਰਣਜੀਤ ਸਿੰਘ ਵਰਗੀ ਮਹਾਨ ਸ਼ਖ਼ਸੀਅਤ ਪੈਦਾ ਹੋਈ ਹੈ। ਉਹ ਇਕ ਬਾਦਸ਼ਾਹ ਹੁੰਦਾ ਹੋਇਆ ਵੀ ਪਰਜਾ ਦਾ ਸੇਵਕ ਸੀ, ਸ਼ਕਤੀਸ਼ਾਲੀ ਸੀ, ਪਰ ਜ਼ਾਲਮ ਨਹੀਂ ਸੀ। ਉਹ ਦੂਜੇ ਧਰਮਾਂ ਦਾ ਵੀ ਸਤਿਕਾਰ ਕਰਦਾ ਸੀ। ਉਸ ਨੇ ਆਪਣੇ ਰਾਜ-ਕਾਲ ਵਿਚ ਕਿਸੇ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ। ਇਸ ਦੀ ਮਿਸਾਲ ਦੁਨੀਆ-ਭਰ ਦੇ ਇਤਿਹਾਸ ਵਿਚ ਨਹੀਂ ਮਿਲਦੀ। ਇਸ ਤਰ੍ਹਾਂ ਦਾ ਕਿਰਦਾਰ ਉਨ੍ਹਾਂ ਵਿਅਕਤੀਆਂ ਦਾ ਹੀ ਹੋ ਸਕਦਾ ਹੈ, ਜਿਨ੍ਹਾਂ ਦੇ ਮਨ ਵਿਚ ਪਰਮਾਤਮਾ ਦਾ ਗਿਆਨ, ਭੈਅ ਅਤੇ ਭਾਉ ਹੋਵੇ, ਜਿਹੜੇ ਅੰਦਰੋਂ ਤੇ ਬਾਹਰੋਂ ਨਿਰਮਲ ਹਨ, ਜਿਹੜੇ ਸਾਰਿਆਂ ਵਿਚ ਇੱਕੋ ਪਰਮਾਤਮਾ ਦਾ ਨੂਰ ਸਮਝਦੇ ਹਨ, ਕਿਸੇ ਨੂੰ ਚੰਗਾ-ਬੁਰਾ ਅਤੇ ਉੱਚਾ-ਨੀਵਾਂ ਨਹੀਂ ਸਮਝਦੇ। ਗੁਰਬਾਣੀ ਦਾ ਹੁਕਮ ਹੈ:

- *ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥* *(ਪੰਨਾ ੩੮੧)*
- *ਜੀਅਹੁ ਨਿਰਮਲ ਬਾਹਰਹੁ ਨਿਰਮਲ॥*
  *ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥*
  *ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ॥* *(ਪੰਨਾ ੯੧੯)*
- *ਅੰਤਰਿ ਬਸੇ ਬਾਹਰਿ ਭੀ ਓਹੀ॥*
  *ਨਾਨਕ ਦਰਸਨੁ ਦੇਖਿ ਸਭ ਮੋਹੀ॥* *(ਪੰਨਾ ੨੯੪)*

ਜਹਾਦ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਇਸ ਦਾ ਅਰਥ ਹੈ, ਧਰਮ-ਯੁੱਧ। ਪਵਿੱਤਰ ਉਦੇਸ਼ ਲਈ ਕੀਤੀ ਗਈ ਜੰਗ ਨੂੰ ਜਹਾਦ ਕਿਹਾ ਜਾਂਦਾ ਹੈ। ਸੱਚਾ ਜਹਾਦ ਉਹ ਹੁੰਦਾ ਹੈ, ਜੋ ਆਪਣੇ ਧਰਮ ਦੀ ਰਾਖੀ ਲਈ ਜਾਂ ਜ਼ੁਲਮ ਦੇ ਟਾਕਰੇ ਲਈ ਕੀਤਾ ਜਾਵੇ। ਗੁਰਬਾਣੀ ਮਨੁੱਖ ਨੂੰ ਅਜਿਹੇ ਸ਼ੁਭ ਮਨੋਰਥਾਂ ਲਈ ਲੜਨ ਦਾ ਉਪਦੇਸ਼ ਦਿੰਦੀ ਹੈ। ਉਸ ਮਨੁੱਖ ਨੂੰ ਹੀ ਸੂਰਮਾ ਮੰਨਿਆ ਗਿਆ ਹੈ, ਜੋ ਧਰਮ ਤੇ ਨਿਆਂ ਦੀ ਰਾਖੀ ਲਈ ਸੱਚ-ਹੱਕ ਦੀ ਖ਼ਾਤਰ ਯੁੱਧ ਕਰਦਾ ਹੈ। ਭਗਤ ਕਬੀਰ ਸਾਹਿਬ ਦਾ ਫੁਰਮਾਨ ਹੈ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਇਸਲਾਮ ਧਰਮ ਤੋਂ ਜਹਾਦ ਦੀ ਪਰੰਪਰਾ ਸ਼ੁਰੂ ਹੋਈ ਹੈ। ਹਜ਼ਰਤ ਮੁਹੰਮਦ ਸਾਹਿਬ ਨੇ ਤਲਵਾਰ ਦੇ ਜ਼ੋਰ ਨਾਲ ਇਸਲਾਮ ਧਰਮ ਦੀ ਸਥਾਪਨਾ ਕੀਤੀ ਅਤੇ ਉਨ੍ਹਾਂ ਦੇ ਪੈਰੋਕਾਰਾਂ ਨੇ ਤਲਵਾਰ ਦੇ ਜ਼ੋਰ ਨਾਲ ਇਸ ਧਰਮ ਨੂੰ ਇਰਾਕ, ਇਰਾਨ, ਅਫਗਾਨਿਸਤਾਨ, ਤੁਰਕਿਸਤਾਨ ਅਤੇ ਹਿੰਦੁਸਤਾਨ ਆਦਿ ਮੁਲਕਾਂ ਵਿਚ ਫੈਲਾਇਆ। ਇਹ ਹਮਲਾਵਰ ਦੂਜੇ ਧਰਮਾਂ ਦੇ ਵਿਅਕਤੀਆਂ ਨੂੰ ਕਾਫ਼ਿਰ ਸਮਝਦੇ ਸਨ। ਉਨ੍ਹਾਂ ਨੂੰ ਮਾਰ-ਕੁੱਟ ਕੇ ਆਪਣੇ ਧਰਮ ਤੋਂ ਉਨ੍ਹਾਂ ਦੀ ਸ਼ਰਧਾ ਖਤਮ ਕਰ ਦਿੰਦੇ ਸਨ। ਉਹ ਲੋਕਾਂ ਦਾ ਖ਼ੂਨ ਵੀ ਵਹਾਉਂਦੇ ਸਨ ਅਤੇ ਉਨ੍ਹਾਂ ਦੇ ਵਿਸ਼ਵਾਸ ਅਤੇ ਮੰਦਰਾਂ ਨੂੰ ਤੋੜ ਕੇ ਉਨ੍ਹਾਂ ਦੇ ਮਨ ਨੂੰ ਚੋਟ ਮਾਰਦੇ ਸਨ। ਇਸਲਾਮ ਵਿਚ ਜਬਰੀ ਧਰਮ ਬਦਲੀ ਨੂੰ ਉਚਿਤ ਸਮਝਿਆ ਜਾਂਦਾ ਹੈ ਅਤੇ ਮਨੁੱਖਤਾ ਨੂੰ ਮੋਮਨ ਅਤੇ ਕਾਫਰਾਂ ਵਿਚ ਵੰਡਿਆ ਜਾਂਦਾ ਹੈ। ਗੁਰਬਾਣੀ ਇਸ ਤਰ੍ਹਾਂ ਦੇ ਜਹਾਦ ਦੀ ਹਰਗਿਜ਼ ਪ੍ਰਵਾਨਗੀ ਨਹੀਂ ਦਿੰਦੀ। ਗੁਰਬਾਣੀ ਅਨੁਸਾਰ ਪਰਮਾਤਮਾ ਸਰਬ-ਵਿਆਪਕ ਹੈ। ਸਾਰੇ ਜੀਆਂ ਵਿਚ ਵੱਸਦਾ ਹੈ। ਉਹ ਸਿਰਫ਼ ਹਿੰਦੂਆਂ, ਮੁਸਲਮਾਨਾਂ, ਸਿੱਖਾਂ ਜਾਂ ਇਸਾਈਆਂ ਤਕ ਹੀ ਸੀਮਤ ਨਹੀਂ ਹੈ। ਇਸ ਲਈ ਮਨੁੱਖ ਨੂੰ ਨਿਮਰਤਾ ਅਤੇ ਦਇਆ ਦਾ ਧਾਰਨੀ ਹੋਣਾ ਚਾਹੀਦਾ ਹੈ। ਕਿਸੇ ਜੀਵ ਨੂੰ ਦੁੱਖ ਨਹੀਂ ਦੇਣਾ ਚਾਹੀਦਾ। ਗੁਰਬਾਣੀ ਦਾ ਫੁਰਮਾਨ ਹੈ:

*- ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ॥*
*ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥* *(ਪੰਨਾ ੩੨੨)*
*- ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ॥*
*ਅਹੰਬੁਧਿ ਬੰਧਨ ਪਰੇ ਨਾਨਕ ਨਾਮ ਛੁਟਾਰ॥* *(ਪੰਨਾ ੨੫੫)*

ਆਪਣੇ-ਆਪਣੇ ਧਰਮ ਦਾ ਪ੍ਰਚਾਰ ਕਰਨ ਦਾ ਹੱਕ ਸਭ ਨੂੰ ਹੈ। ਇਹ ਮੁੱਢਲਾ ਮਨੁੱਖੀ ਅਧਿਕਾਰ ਹੈ। ਧਰਮ ਸਵੈ-ਇੱਛਿਆ ਨਾਲ ਹੀ ਅਪਣਾਇਆ ਜਾਣਾ ਯੋਗ ਹੈ, ਨਾ ਕਿ ਕਿਸੇ ਡਰ, ਭੈਅ, ਲਾਲਚ ਆਦਿ ਰਾਹੀਂ ਠੋਸਿਆ ਹੋਇਆ 'ਧਰਮ'। ਅਜਿਹੇ ਧਰਮ ਧਾਰਨ ਉਪਰੰਤ ਵੀ ਉਸ ਵਿਅਕਤੀ ਦੀ ਉਸ ਧਰਮ ਵਿਚ ਆਸਥਾ ਅਤੇ ਵਿਸ਼ਵਾਸ ਪੱਕਾ ਨਹੀਂ ਹੁੰਦਾ। ਇਹ ਵਰਤਾਰਾ ਯੋਗ ਅਤੇ ਪ੍ਰਵਾਨਿਤ ਨਹੀਂ ਹੈ। ਪਰ ਇਹ ਪ੍ਰਚਾਰ ਆਪਣੇ ਧਰਮ ਉਪਦੇਸ਼ਾਂ ਦਾ ਗਿਆਨ ਕਰਵਾ ਕੇ ਕਰਨਾ ਯੋਗ ਹੈ।

ਤਲਵਾਰ ਦੇ ਜ਼ੋਰ ਨਾਲ, ਰਾਜ ਸ਼ਕਤੀ ਨਾਲ, ਬਹੁ-ਗਿਣਤੀ ਦੇ ਬਲ ਸਦਕਾ ਅਤੇ ਲੋਭ-ਲਾਲਚ ਦੇ ਕੇ ਫੁਸਲਾਉਣਾ ਸੱਚਾ ਧਰਮ ਪ੍ਰਚਾਰ ਨਹੀਂ ਹੈ। ਇਹ ਇਕ ਤਰ੍ਹਾਂ ਦਾ ਪਾਪ ਹੈ। ਰੱਬ ਦੀ ਰਜ਼ਾ ਦੇ ਵਿਪਰੀਤ ਹੈ। ਅਜਿਹੇ ਬੰਦਿਆਂ ਦੀ ਧਰਮ ਬਦਲੀ ਕੋਈ ਅਰਥ ਨਹੀਂ ਰੱਖਦੀ। ਨਾ ਤਾਂ ਉਨ੍ਹਾਂ ਨੂੰ ਆਪਣੇ ਧਰਮ ਦਾ ਪੂਰਾ ਗਿਆਨ ਹੁੰਦਾ ਹੈ ਤੇ ਨਾ ਹੀ ਉਸ ਧਰਮ ਦਾ, ਜਿਸ ਨੂੰ ਉਹ ਅਪਣਾਅ ਰਹੇ ਹੁੰਦੇ ਹਨ। ਉਹ ਪਹਿਲਾਂ ਵੀ ਅਗਿਆਨਤਾ ਦੇ ਖੱਡੇ ਵਿਚ ਡਿੱਗੇ ਹੁੰਦੇ ਹਨ। ਉੱਥੋਂ ਨਿਕਲ ਕੇ ਉਹ ਹੋਰ ਵੱਡੇ ਖੱਡੇ ਵਿਚ ਹੀ ਜਾ ਡਿੱਗਦੇ ਹਨ। ਇਸ ਤਰ੍ਹਾਂ ਦੀ ਧਰਮ ਬਦਲੀ ਕਰਨ ਵਾਲੇ ਜੋਰ-ਜ਼ੁਲਮ ਦੇ ਪ੍ਰਚਾਰਕ ਪਰਮਾਤਮਾ ਦੇ ਦੰਡ ਦੇ ਭਾਗੀ ਹੁੰਦੇ ਹਨ। ਭਗਤ ਕਬੀਰ ਸਾਹਿਬ ਨੇ ਫੁਰਮਾਇਆ ਹੈ:

*ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ॥* *(ਪੰਨਾ ੧੩੭੫)*

ਕਿਸੇ ਵੀ ਮਤ ਨੂੰ ਹੱਕ ਨਹੀਂ ਹੈ ਕਿ ਉਹ ਨਜਾਇਜ਼ ਕਿਸਮ ਦੇ ਢੰਗ ਵਰਤ ਕੇ ਆਪਣੇ ਧਰਮ ਦਾ ਪ੍ਰਸਾਰ ਕਰੇ। ਜਿਹੜੇ ਵੀ ਧਰਮ ਦੇ ਅਨੁਯਾਈ ਅਜਿਹਾ ਪਾਪ ਕਰਦੇ ਹਨ, ਉਹ ਸਜ਼ਾ ਦੇ ਭਾਗੀ ਹਨ। ਭਾਵੇਂ ਉਹ ਇਸਲਾਮ ਨੂੰ ਮੰਨਣ ਵਾਲੇ, ਭਾਵੇਂ ਇਸਾਈ ਹਨ, ਭਾਵੇਂ ਹਿੰਦੂ ਹਨ ਅਤੇ ਭਾਵੇਂ ਸਿੱਖ ਹਨ। ਚਲਾਕੀ ਨਾਲ ਕੀਤੀ ਗਈ ਧਰਮ ਬਦਲੀ ਵੀ ਬੰਦ ਹੋਣੀ ਚਾਹੀਦੀ ਹੈ ਅਤੇ ਅਤਵਾਦ ਦਾ ਵੀ ਖਾਤਮਾ ਹੋਣਾ ਚਾਹੀਦਾ ਹੈ। ਇਹ ਦੋਵੇਂ ਢੰਗ ਅਪਣਾਉਣ ਵਾਲੇ ਮਨੁੱਖਤਾ ਦੇ ਸੇਵਕ ਨਹੀਂ, ਸਗੋਂ ਦੁਸ਼ਮਣ ਹਨ। ਉਹ ਜਹਾਦੀ ਨਹੀਂ, ਉਹ ਫਸਾਦੀ ਹਨ। ਅਜਿਹੇ ਫਸਾਦੀਆਂ ਅਤੇ ਅੱਤਿਆਚਾਰੀਆਂ ਦੇ ਖ਼ਿਲਾਫ਼ ਜਹਾਦ ਕਰਨ ਦਾ ਉਪਦੇਸ਼ ਦਿੰਦੀ ਹੈ, ਗੁਰਬਾਣੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰਬਾਣੀ ਦੇ ਉਪਦੇਸ਼ ਦੇ ਅਨੁਸਾਰ ਭਗਤੀ ਅਤੇ ਸ਼ਕਤੀ ਦਾ ਸੁਮੇਲ ਕਰ ਕੇ ਇਕ ਆਦਰਸ਼ ਮਨੁੱਖ ਖਾਲਸੇ ਦੀ ਸਾਜਨਾ ਕੀਤੀ ਹੈ ਖਾਲਸਾ ਅਕਾਲ ਪੁਰਖ ਦੀ ਫੌਜ ਮੰਨੀ ਗਈ ਹੈ। ਇਸ ਦਾ ਨਿਸ਼ਾਨਾ ਇਸ ਧਰਤੀ 'ਤੇ ਹਲੇਮੀ ਰਾਜ ਵਰਤਾਉਣਾ ਹੈ ਅਤੇ ਜਬਰ-ਜ਼ੁਲਮ ਨੂੰ ਖ਼ਤਮ ਕਰਨਾ ਹੈ। ਜੋ ਕੰਮ ਅੱਜ ਯੂ.ਐਨ.ਓ. ਕਰ ਰਹੀ ਹੈ, ਉਸ ਤੋਂ ਵੀ ਕਿਤੇ ਉੱਚਾ ਅਤੇ ਸਾਰਥਕ ਕਾਰਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਤਿੰਨ ਸਦੀਆਂ ਪਹਿਲਾਂ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਅਰੰਭ ਕਰ ਦਿੱਤਾ ਸੀ। ਖਾਲਸੇ ਦੀ ਉਪਮਾ ਇਸ ਤਰ੍ਹਾਂ ਕੀਤੀ ਗਈ ਹੈ:

*ਖਾਲਸਾ ਅਕਾਲ ਪੁਰਖ ਕੀ ਫੌਜ॥*
*ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ॥* *(ਸਰਬ ਲੋਹ ਗ੍ਰੰਥ)*

ਪਰੰਤੂ ਗੁਰੂ ਸਾਹਿਬ ਨੇ ਖਾਲਸੇ ਨੂੰ ਖਾਲਸ ਤਥਾ ਸ਼ੁੱਧ ਅਤੇ ਨਿਰਮਲ ਰਹਿਣ ਲਈ ਇਉਂ ਉਪਦੇਸ਼ ਵੀ ਕੀਤਾ:

*ਜਬ ਲਗ ਖਾਲਸਾ ਰਹੇ ਨਿਆਰਾ॥ ਤਬ ਲਗ ਤੇਜ ਦੀਓ ਮੈ ਸਾਰਾ॥*
*ਜਬ ਇਹ ਗਹੈ ਬਿਪਰਨ ਕੀ ਰੀਤ॥ ਮੈਂ ਨ ਕਰਉਂ ਇਨ ਕੀ ਪ੍ਰਤੀਤ॥(ਸਰਬ ਲੋਹ ਗ੍ਰੰਥ)*

ਖਾਲਸਾ ਫੌਜ ਨੇ ਸਭ ਧਰਮਾਂ ਤੋਂ ਨਿਆਰਾ ਹੋ ਕੇ ਰਹਿਣਾ ਹੈ। ਇਹ ਕਿਸੇ ਇਕ ਵਿਸ਼ੇਸ਼ ਧਰਮ ਦੀ ਗ਼ੁਲਾਮ ਨਹੀਂ ਹੈ। ਖਾਲਸਾ ਸਾਰੇ ਧਰਮਾਂ ਦਾ ਸਾਂਝਾ ਰਾਖਾ ਹੈ। ਜਿਨ੍ਹਾਂ

ਲੋਕਾਂ 'ਤੇ ਜ਼ੁਲਮ-ਅੱਤਿਆਚਾਰ ਹੋ ਰਿਹਾ ਹੈ। ਖਾਲਸੇ ਦਾ ਕਰਤੱਵ ਹੈ ਕਿ ਉਨ੍ਹਾਂ ਲੋਕਾਂ ਦਾ ਸਾਥ ਦੇਵੇ ਉਨ੍ਹਾਂ ਦੀ ਹਮਾਇਤ ਕਰੇ ਅਤੇ ਜੇ ਲੋੜ ਹੋਵੇ ਤਾਂ ਉਨ੍ਹਾਂ ਖ਼ਾਤਰ ਹੱਥ ਵਿਚ ਕਿਰਪਾਨ ਵੀ ਲੈ ਕੇ ਤੁਰੇ। ਇਸੇ ਕਰਕੇ ਹੀ ਖਾਲਸੇ ਨੂੰ ਸਭ ਧਰਮਾਂ ਤੋਂ ਨਿਆਰਾ ਰਹਿਣ ਦਾ ਉਪਦੇਸ਼ ਕੀਤਾ ਗਿਆ ਹੈ। ਸ੍ਰੀ ਗੁਰੂ ਤੇਗ ਬਹਾਦਰ ਪਾਤਸ਼ਾਹ ਨੇ ਦਿੱਲੀ ਦੇ ਚਾਂਦਨੀ ਚੌਂਕ ਵਿਚ ਲਾਸਾਨੀ ਕੁਰਬਾਨੀ ਦੇ ਕੇ ਦੁਨੀਆ ਦੇ ਸਾਹਮਣੇ ਸਚਿਆਰ ਮਨੁੱਖ ਦੇ ਕਰਤੱਵ ਨੂੰ ਅਮਲੀ ਰੂਪ ਦਿੱਤਾ ਅਤੇ ਉਹ ਸਮੁੱਚੀ ਦੁਨੀਆ ਦੇ ਧਰਮ ਦੀ ਚਾਦਰ ਹੋ ਨਿਬੜੇ। ਇਸ ਸੰਬੰਧੀ ਦਸਮੇਸ਼ ਪਿਤਾ ਨੇ ਇਉਂ ਫੁਰਮਾਇਆ ਹੈ:

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥ (ਬਚਿਤ੍ਰ ਨਾਟਕ)*

ਖਾਲਸੇ ਨੂੰ ਸੱਚ, ਹੱਕ ਅਤੇ ਨਿਆਂ ਦੇ ਨਾਲ ਖੜ੍ਹਨਾ ਚਾਹੀਦਾ ਹੈ। ਸੱਚ-ਹੱਕ ਅਤੇ ਨਿਆਂ ਹੀ ਅਸਲ ਸ਼ੁਭ ਕਰਮ ਹਨ। ਉਨ੍ਹਾਂ ਖ਼ਾਤਰ ਖਾਲਸੇ ਨੇ ਜਹਾਦ ਕਰਨਾ ਹੈ, ਸੰਘਰਸ਼ ਕਰਨਾ ਹੈ ਅਤੇ ਨਿਸ਼ਚਾ ਕਰ ਕੇ ਜਿੱਤ ਪ੍ਰਾਪਤ ਕਰਨੀ ਹੈ। ਜੇ ਲੋੜ ਹੋਵੇ ਤਾਂ ਇਸ ਸ਼ੁਭ ਕਾਰਜ ਲਈ ਸ਼ਹੀਦੀ ਵੀ ਦੇ ਦੇਣੀ ਹੈ। ਗੁਰੂ ਜੀ ਨੇ ਫੁਰਮਾਇਆ ਹੈ:

*ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ॥*
*ਅਰੁ ਸਿਖ ਹੋਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ॥(ਚੰਡੀ ਚਰਿਤ੍ਰ)*

ਖਾਲਸਾ ਉਹ ਹੈ, ਜਿਸ ਨੇ ਆਪਣਾ ਹਿਰਦਾ ਸ਼ੁੱਧ ਕਰ ਲਿਆ ਹੈ। ਜਿਸ ਨੇ ਮਨ ਦੀਆਂ ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਉੱਤੇ ਜਿੱਤ ਪ੍ਰਾਪਤ ਕਰ ਲਈ ਹੈ। ਜਿਸ ਨੇ ਸਤ, ਸੰਤੋਖ ਅਤੇ ਸੰਜਮ ਨੂੰ ਜ਼ਿੰਦਗੀ ਦੇ ਅਸੂਲ ਬਣਾ ਲਿਆ ਹੈ। ਜਿਸ ਨੇ ਗੁਰ-ਸ਼ਬਦ ਦੀ ਸਾਧਨਾ ਕਰ ਕੇ, ਸਿਮਰਨ ਕਰ ਕੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾ ਲਿਆ ਹੈ। ਜਿਸ ਨੇ ਆਪਣੇ ਮਨ ਦੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਵਿਕਾਰਾਂ ਉੱਤੇ ਕਾਬੂ ਪਾ ਲਿਆ ਹੈ ਅਤੇ ਉਨ੍ਹਾਂ 'ਤੇ ਜਿੱਤ ਪ੍ਰਾਪਤ ਕਰ ਲਈ ਹੈ। ਜਿਸ ਨੂੰ ਕਿਸੇ ਨਾਲ ਵੈਰ-ਵਿਰੋਧ ਨਹੀਂ ਹੈ। ਇਸ ਲਈ ਖਾਲਸਾ ਬਣਨ ਲਈ ਸਾਧਕ ਨੂੰ ਪਹਿਲਾਂ ਆਪਣੇ ਮਨ ਵਿਚ ਵੱਸਦੇ ਵਿਸ਼ੇ-ਵਿਕਾਰਾਂ ਨੂੰ ਜਿੱਤਣਾ ਹੁੰਦਾ ਹੈ। ਬਾਹਰਲੇ ਸੰਘਰਸ਼ ਤੋਂ ਪਹਿਲਾਂ ਆਤਮਿਕ ਸੰਘਰਸ਼ ਕਰਨਾ ਪੈਂਦਾ ਹੈ। ਅਜਿਹਾ ਸ਼ੁੱਧ ਹਿਰਦੇ ਵਾਲਾ ਵਿਅਕਤੀ ਹੀ ਗੁਰਬਾਣੀ ਅਨੁਸਾਰ ਸੂਰਬੀਰ ਮੰਨਿਆ ਗਿਆ ਹੈ। ਅੰਤਰ ਨੂੰ ਫ਼ਤਿਹ ਕਰ ਕੇ ਬਾਹਰੀ ਚੁਣੌਤੀਆਂ ਉੱਤੇ ਫ਼ਤਿਹ ਕਰਨ ਦਾ ਸਿਧਾਂਤ ਹੈ ਗੁਰਮਤਿ। ਮਨ ਦੇ ਵਿਕਾਰਾਂ ਅਤੇ ਬਾਹਰੀ ਜਬਰ-ਜ਼ੁਲਮ ਦੇ ਖ਼ਿਲਾਫ਼ ਅਜਿਹੇ ਖਾਲਸੇ ਦਾ ਜਹਾਦ ਹੀ ਪ੍ਰਵਾਨ ਹੈ। ਗੁਰਬਾਣੀ ਦਾ ਫੁਰਮਾਨ ਹੈ:

*- ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ॥ (ਪੰਨਾ ੧੦੮੯)*
*- ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥*
*(ਪੰਨਾ ੮੬)*

*ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥*
*– ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥ (ਪੰਨਾ ੬੭੯)*

ਗੁਰਸਿੱਖ ਸ਼ਕਤੀ ਨੂੰ ਭਗਤੀ ਦੇ ਅਤੇ ਸ਼ਸਤਰ ਨੂੰ ਸ਼ਾਸਤਰ ਦੇ ਅਧੀਨ ਰੱਖਦਾ ਹੈ। ਉਸ ਨੇ ਦੁਨਿਆਵੀ ਸੰਘਰਸ਼ ਨੂੰ ਵੀ ਆਤਮਿਕ ਸਾਧਨਾ ਦਾ ਹੀ ਇਕ ਰੂਪ ਸਮਝਣਾ ਹੈ। ਜਿਹੜੇ ਲੋਕਾਂ ਦੇ ਸਹੀ ਅਰਥਾਂ ਵਿਚ ਸਿੱਖੀ ਧਾਰਨ ਨਹੀਂ ਕੀਤੀ, ਗੁਰੂ ਨੂੰ ਸੀਸ ਭੇਟ ਨਹੀਂ ਕੀਤਾ। ਜਿਨ੍ਹਾਂ ਦਾ ਉਦੇਸ਼ ਜੀਵਨ ਪਦਵੀ ਪ੍ਰਾਪਤ ਕਰਨਾ ਨਹੀਂ ਹੈ। ਉਨ੍ਹਾਂ ਲੋਕਾਂ ਦਾ ਕਿਸੇ ਦੁਨਿਆਵੀ ਕਾਰਨਾਂ ਜਾਂ ਹਿੱਤਾਂ ਨੂੰ ਮੁੱਖ ਰੱਖ ਕੇ ਲੜਨਾ ਭਿੜਨਾ ਗੁਰਮਤਿ ਵਿਚ ਪ੍ਰਵਾਨ ਨਹੀਂ। ਅਜਿਹੇ ਲੋਕ ਅਹੰਕਾਰ ਵਿਚ ਅਤੇ ਕ੍ਰੋਧ ਵਿਚ ਆ ਕੇ ਜੂਝਦੇ ਹਨ। ਉਨ੍ਹਾਂ ਦਾ ਜੀਵਨ ਵਿਅਰਥ ਜਾਂਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

*ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ॥*
*ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ॥*
*ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ॥ (ਪੰਨਾ ੧੦੮੯)*

ਗੁਰਬਾਣੀ ਦੇ ਸਿਧਾਂਤ ਅਨੁਸਾਰ ਗੁਰਮੁਖ ਨੇ ਜੀਵਨ ਵਿਚ ਦੋਹਰਾ ਸੰਘਰਸ਼ ਕਰਨਾ ਹੈ। ਉਸ ਨੇ ਸੰਸਾਰ ਵਿਚ ਵਿਚਰਨਾ ਵੀ ਹੈ, ਪਰ ਅੰਦਰੋਂ ਨਿਰਲੇਪ ਵੀ ਰਹਿਣਾ ਹੈ– *ਜੈਸੇ ਜਲ ਮਹਿ ਕਮਲਿ ਨਿਰਾਲਮੁ ਮੁਰਗਾਈ ਨੈ ਸਾਣੈ* ਭਾਵ ਉਸ ਨੇ ਸੰਸਾਰਿਕ ਤੌਰ ’ਤੇ ਜ਼ੁਲਮ ਦਾ ਵਿਰੋਧ ਵੀ ਕਰਨਾ ਹੈ। ਕਿਸੇ ਦਾ ਭੈ ਨਹੀਂ ਮੰਨਣਾ ਅਤੇ ਆਤਮਿਕ ਤੌਰ ’ਤੇ ਮਨ ਦੇ ਵਿਕਾਰਾਂ ਨੂੰ ਵੀ ਸਿਰ ਨਹੀਂ ਚੁੱਕਣ ਦੇਣਾ, ਉਨ੍ਹਾਂ ਨੂੰ ਵੀ ਕਾਬੂ ਵਿਚ ਰੱਖਣਾ ਹੈ। ਇਸ ਤਰ੍ਹਾਂ ਗੁਰਮੁਖ ਜਾਂ ਖਾਲਸੇ ਨੂੰ ਇੱਕੋ ਵੇਲੇ ਦੋ ਦੁਸ਼ਮਣਾਂ ਨਾਲ ਜੰਗ ਕਰਨੀ ਹੁੰਦੀ ਹੈ। ਉਹ ਇਕ ਵਾਰ ਸੰਸਾਰਿਕ ਵਿਰੋਧੀਆਂ ਵੱਲ ਕਰਦਾ ਹੈ, ਨਾਲੋਂ-ਨਾਲ ਦੂਜਾ ਵਾਰ ਆਤਮਿਕ ਮਾਰਗ ਦੇ ਵੈਰੀਆਂ ’ਤੇ ਕਰਦਾ ਹੈ। ਉਹ ਸੰਸਾਰ ਨਾਲ ਜੂਝਦਾ ਹੋਇਆ, ਆਪਣੇ ਮਨ ਨਾਲ ਵੀ ਲੁਝਦਾ ਰਹਿੰਦਾ ਹੈ। ਉਹ ਸੰਸਾਰਿਕ ਵਿਰੋਧੀਆਂ ਨਾਲ ਯੁੱਧ ਲੜਦਾ ਹੋਇਆ ਵੀ ਉਨ੍ਹਾਂ ਦਾ ਬੁਰਾ ਨਹੀਂ ਮੰਗਦਾ। ਉਹ ਸਭ ਦੇ ਚਰਨਾਂ ਦੀ ਧੂੜ ਬਣ ਕੇ ਰਹਿੰਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

*– ਬਾਹਰਹੁ ਹਉਮੈ ਕਹੈ ਕਹਾਏ॥ ਅੰਦਰਹੁ ਮੁਕਤੁ ਲੇਪੁ ਕਦੇ ਨ ਲਾਏ॥*
*(ਪੰਨਾ ੪੧੨)*

*– ਦੀਸਿ ਆਵਤ ਹੈ ਬਹੁਤੁ ਭੀਹਾਲਾ॥ ਸਗਲ ਚਰਨ ਕੀ ਇਹੁ ਮਨੁ ਰਾਲਾ॥*
*(ਪੰਨਾ ੩੮੪)*

ਸਿੱਖ ਧਰਮ ਵਿਚ ਪਰਮਾਤਮਾ ਨੂੰ ਨਿਰਭਉ ਤੇ ਨਿਰਵੈਰ ਮੰਨਿਆ ਗਿਆ ਹੈ। ਉਹ ਸਰਬ ਸਮਰੱਥ ਹੈ। ਉਸ ਨੂੰ ਕਿਸੇ ਦਾ ਡਰ ਨਹੀਂ, ਇਸ ਲਈ ਉਹ ਨਿਰਭਉ ਹੈ। ਸਾਰੇ ਜੀਵ ਉਸ ਨੇ ਪੈਦਾ ਕੀਤੇ ਹੋਏ ਹਨ, ਸਭ ਉਸ ਦੀ ਅੰਸ਼ ਹਨ, ਇਸ ਲਈ ਉਸ ਨੂੰ ਕਿਸੇ ਨਾਲ ਵੈਰ ਨਹੀਂ, ਇਸ ਲਈ ਉਹ ਨਿਰਵੈਰ ਹੈ। ਖਾਲਸਾ ਗੁਰ-ਪਰਮੇਸ਼ਰ ਦਾ ਰੂਪ ਹੈ। ਇਸ ਲਈ ਖਾਲਸਾ ਵੀ ਜਿੱਥੇ ਨਿਰਭੈ ਹੈ, ਉਥੇ ਨਿਰਵੈਰ ਵੀ ਹੈ। ਉਹ ਦੂਜੇ

ਧਰਮਾਂ ਦੇ ਵਿਅਕਤੀਆਂ ਨਾਲ ਵੈਰ ਭਾਵਨਾ ਨਹੀਂ ਰੱਖਦਾ, ਕਿਸੇ ਨੂੰ ਨਫ਼ਰਤ ਨਹੀਂ ਕਰਦਾ। ਗੁਰਬਾਣੀ ਵਿਚ ਗੁਰਸਿੱਖਾਂ ਲਈ ਇਹ ਉਪਦੇਸ਼ ਕੀਤਾ ਗਿਆ ਹੈ:

*- ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥*
*ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥*
*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*
*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥*

*(ਪੰਨਾ ੬੭੧)*

*- ਬਿਸਰਿ ਗਈ ਸਭ ਤਾਤਿ ਪਰਾਈ॥*
*ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ ਰਹਾਉ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*

*(ਪੰਨਾ ੧੨੯੯)*

ਖਾਲਸਾ ਜੰਗ ਵੀ ਕਰਦਾ ਹੈ ਤਾਂ ਦਵੈਤ ਭਾਵਨਾ ਨਾਲ ਨਹੀਂ, ਸਗੋਂ ਕਿਸੇ ਦੀ ਰੱਖਿਆ ਲਈ ਅਤੇ ਮਨੁੱਖਤਾ ਦੀ ਭਲਾਈ ਲਈ ਜੰਗ ਕਰਦਾ ਹੈ। ਇਸ ਲਈ ਖਾਲਸੇ ਅਤੇ ਤੁਅੱਸਬ, ਫ਼ਿਰਕਾਪ੍ਰਸਤੀ ਦੀ ਜ਼ਹਿਰ ਨਾਲ ਭਰੇ ਵਿਅਕਤੀਆਂ ਵਿਚ ਦਿਨ-ਰਾਤ ਦਾ ਫ਼ਰਕ ਹੈ। ਤੁਅੱਸਬੀ ਵਿਅਕਤੀ ਮਨ ਵਿਚ ਸੜਦੇ-ਬਲਦੇ ਰਹਿੰਦੇ ਹਨ। ਉਨ੍ਹਾਂ ਨੂੰ ਦੂਜੇ ਧਰਮ ਵਿਚ ਕੋਈ ਗੁਣ ਨਹੀਂ ਨਜ਼ਰ ਆਉਂਦਾ। ਉਨ੍ਹਾਂ ਅੰਦਰੋਂ ਮਨੁੱਖਤਾ ਦੀ ਸਾਂਝ ਵੀ ਖ਼ਤਮ ਹੋ ਜਾਂਦੀ ਹੈ। ਉਨ੍ਹਾਂ ਅੰਦਰ ਵਹਿਸ਼ੀਪੁਣਾ ਜਾਗ ਉਠਦਾ ਹੈ। ਅਗਿਆਨਤਾ ਵਿਚ ਅੰਨ੍ਹੇ ਹੋ ਕੇ ਉਹ ਮਨੁੱਖਤਾ ਦਾ ਖ਼ੂਨ ਵਹਾਉਂਦੇ ਹਨ। ਉਨ੍ਹਾਂ ਦੇ ਸੰਘਰਸ਼ ਅਤੇ ਲੜ-ਮਰਨ ਤੋਂ ਕਿਸੇ ਦਾ ਭਲਾ ਨਹੀਂ ਹੁੰਦਾ। ਉਹ ਦੂਜਿਆਂ ਨੂੰ ਵੀ ਦੁੱਖ ਦਿੰਦੇ ਹਨ ਅਤੇ ਆਪ ਵੀ ਅਗਿਆਨਤਾ ਕਾਰਨ ਦੁੱਖ ਭੋਗਦੇ ਹਨ। ਉਨ੍ਹਾਂ ਦਾ ਮਨ ਪਹਿਲਾਂ ਫ਼ਿਰਕਾਪ੍ਰਸਤੀ, ਈਰਖਾ ਅਤੇ ਦਵੈਸ਼ ਵਿਚ ਸੜਦਾ ਹੈ। ਫਿਰ ਉਹ ਕ੍ਰੋਧ ਵਿਚ ਆ ਕੇ ਪਾਪ ਕਰਦੇ ਹਨ। ਉਨ੍ਹਾਂ ਦੇ ਮਨ ਦਾ ਚੈਨ ਖਤਮ ਹੋ ਜਾਂਦਾ ਹੈ। ਫਿਰ ਉਹ ਪਾਪ ਦਾ ਫਲ ਭੋਗਦੇ ਹਨ ਅਤੇ ਦੁੱਖ ਹੀ ਦੁੱਖ ਪਾਉਂਦੇ ਹਨ। ਉਹ ਨਾ ਆਪਣਾ ਜੀਵਨ ਸੰਵਾਰ ਸਕਦੇ ਹਨ ਅਤੇ ਨਾ ਹੀ ਸੰਸਾਰ ਦਾ ਭਲਾ ਕਰ ਸਕਦੇ ਹਨ। ਗੁਰਬਾਣੀ ਦਾ ਮਹਾਂਵਾਕ ਹੈ:

*-ਜਗਤੁ ਅਗਿਆਨੀ ਅੰਧੁ ਹੈ ਦੂਜੈ ਭਾਇ ਕਰਮ ਕਮਾਇ॥*
*ਦੂਜੈ ਭਾਇ ਜੇਤੇ ਕਰਮ ਕਰੇ ਦੁਖੁ ਲਗੈ ਤਨਿ ਧਾਇ॥* *(ਪੰਨਾ ੫੯੩)*
*-ਪਾਪੁ ਬੁਰਾ ਪਾਪੀ ਕਉ ਪਿਆਰਾ॥*
*ਪਾਪਿ ਲਦੇ ਪਾਪੇ ਪਾਸਾਰਾ॥* *(ਪੰਨਾ ੯੩੫)*

ਗੁਰਮਤਿ ਦਾ ਸੰਘਰਸ਼ ਸੰਸਾਰਕ ਜੱਦੋ-ਜਹਿਦ ਨਾਲੋਂ ਜਾਂ ਹੋਰ ਧਰਮਾਂ ਦੇ ਜਹਾਦ ਨਾਲੋਂ ਬਿਲਕੁਲ ਵੱਖਰਾ ਮਾਰਗ ਹੈ। ਇਹ ਕਠਿਨ ਤਪੱਸਿਆ ਹੈ ਅਤੇ ਇਕ ਅਨੋਖੀ ਸਾਧਨਾ ਹੈ। ਇਸ ਵਿਚ ਕੋਈ ਵਿਰਲਾ ਹੀ ਸਫ਼ਲ ਹੁੰਦਾ ਹੈ। ਬਾਬਾ ਦੀਪ ਸਿੰਘ ਜੀ ਅਤੇ ਬਾਬਾ ਬੰਦਾ ਸਿੰਘ ਬਹਾਦਰ ਵਰਗੇ ਬਹਾਦਰ ਜਿਹੜੇ ਯੁੱਧ ਕਰਦੇ ਹੋਏ ਵੀ

ਪਰਮਾਤਮਾ ਨਾਲ ਜੁੜੇ ਰਹਿੰਦੇ ਸਨ। ਉਹ ਜ਼ਾਲਮਾਂ ਦੇ ਖਿਲਾਫ਼ ਤਾਂ ਖੰਡੇ ਦੀ ਧਾਰ ਬਣ ਕੇ ਸਾਹਮਣਾ ਕਰਦੇ ਸਨ, ਪਰ ਆਮ ਜਨਤਾ ਲਈ ਮਨੁੱਖਤਾ ਲਈ ਪ੍ਰੇਮ ਅਤੇ ਆਤਮਿਕ ਗਿਆਨ ਦਾ ਖ਼ਜ਼ਾਨਾ ਸਨ। ਗੁਰਸਿੱਖੀ ਦੇ ਮਾਰਗ 'ਤੇ ਸਫਲਤਾ ਪੂਰਵਕ ਚੱਲਦੇ ਹੋਏ ਸੰਘਰਸ਼ ਕਰਨ ਵਾਲੇ ਯੋਧਿਆਂ ਨੂੰ ਧੰਨ ਕਿਹਾ ਗਿਆ ਹੈ:

*ਧੰਨਿ ਜੀਓ ਤਿਹ ਕੋ ਜਗੁ ਮਹਿ ਮੁਖ ਤੇ ਹਰਿ ਚਿੱਤ ਮੈ ਜੁੱਧੁ ਬਿਚਾਰੈ॥*
*ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜ੍ਹੈ ਭਵ ਸਾਗਰ ਤਾਰੈ॥*
*ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉਂ ਉਜਿਆਰੈ॥*
*ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥*

*(ਸ੍ਰੀ ਦਸਮ ਗ੍ਰੰਥ)*

ਇਹੋ ਹੀ ਭਗਤੀ-ਸ਼ਕਤੀ, ਸੰਤ-ਸਿਪਾਹੀ, ਗ੍ਰਹਿਸਥੀ-ਤਿਆਗੀ, ਦਾਤਾ-ਭੁਗਤਾ, ਮੀਰੀ-ਪੀਰੀ ਅਤੇ ਸੂਰਮੇ-ਸੇਵਾਦਾਰ ਦਾ ਸਿੱਖੀ ਸਿਧਾਂਤ ਹੈ। ਇਹੋ ਸੰਪੂਰਨ ਕ੍ਰਾਂਤੀ ਦਾ ਸਿਧਾਂਤ ਹੈ। ਇਹੋ ਸੰਪੂਰਨ ਮਨੁੱਖੀ ਉਸਾਰੀ ਦਾ ਸਿਧਾਂਤ ਹੈ। ਇਹੋ ਹੀ ਨਿਮਰਤਾ ਅਤੇ ਦ੍ਰਿੜ੍ਹਤਾ ਦਾ ਸਿਧਾਂਤ ਹੈ। ਇਹੋ ਸਹਿਜ ਮਾਰਗ ਹੈ। ਇਹੋ ਅਸਲ ਧਰਮ ਹੈ। ਇਹੋ *ਮਨ ਨਾ ਡਰੈ ਤਨ ਕਾਹੇ ਕੋ ਡਰਾਏ* ਦਾ ਸਿਧਾਂਤ ਹੈ। ਇਹ ਗੁਰਮਤਿ ਫ਼ਲਸਫ਼ਾ, ਗੁਰਮਤਿ ਸਿਧਾਂਤ, ਗੁਰਮਤਿ ਮਾਰਗ ਅਤੇ ਗੁਰਮਤੀ ਜੀਵਨ-ਜੁਗਤਿ ਦੁਨੀਆ ਵਿਚ ਸਭ ਤੋਂ ਨਿਵੇਕਲਾ, ਨਿਆਰਾ ਅਤੇ ਅਦੁੱਤੀ ਹੈ। ਇਸੇ ਫ਼ਲਸਫ਼ੇ, ਸਿਧਾਂਤ ਅਤੇ ਜੀਵਨ-ਜੁਗਤ ਨੇ ਸੰਸਾਰ ਨੂੰ ਅਸਚਰਜ ਕਰ ਦੇਣ ਵਾਲਾ, ਅਸੰਭਵ ਨੂੰ ਸੰਭਵ ਕਰ ਵਿਖਾਉਣ ਵਾਲਾ, ਅਲੌਕਿਕ, ਅਜ਼ੀਮ ਅਤੇ ਸ਼ਾਨਾਂਮੱਤਾ ਇਤਿਹਾਸ ਸਿਰਜਿਆ ਹੈ। ਜਿਸ ਦੀ ਮਿਸਾਲ ਦੁਨੀਆ ਦੇ ਇਤਿਹਾਸ ਵਿਚ ਕਿਧਰੇ ਵੀ ਨਹੀਂ ਮਿਲਦੀ। ਇਸ ਕ੍ਰਾਂਤੀਕਾਰੀ ਫ਼ਲਸਫ਼ੇ-ਸਿਧਾਂਤ ਨੂੰ ਘੜਨ, ਸੁਆਰਨ ਅਤੇ ਅਮਲੀ ਸ਼ਕਲ ਦੇਣ ਲਈ ਗੁਰੂ ਸਾਹਿਬਾਨ ਨੂੰ ਲੰਮੇ ਸੰਘਰਸ਼ ਅਤੇ ਘਾਲਣਾ ਵਿੱਚੋਂ ਗੁਜ਼ਰਨਾ ਪਿਆ ਹੈ। ਤੱਤੀਆਂ ਤਵੀਆਂ ਉੱਤੇ ਬੈਠਣਾ ਪਿਆ। ਦਿੱਲੀ ਦੇ ਚਾਂਦਨੀ ਚੌਂਕ ਵਿਚ ਸੀਸ ਭੇਟ ਕਰਨਾ ਪਿਆ, ਸਰਬੰਸ ਹੀ ਕੁਰਬਾਨ ਕਰਨਾ ਪਿਆ। ਸਰਹਿੰਦ ਅਤੇ ਚਮਕੌਰ ਦੇ ਸਾਕੇ ਵਰਤਾਉਣੇ ਪਏ। ਗੁਰਸਿੱਖਾਂ ਨੂੰ ਚਰਖੜੀਆਂ ਉੱਤੇ ਚੜ੍ਹਨਾ ਪਿਆ। ਬੰਦ-ਬੰਦ ਕਟਵਾਉਣੇ ਪਏ। ਆਰਿਆਂ ਅਤੇ ਰੇਲਾਂ ਹੇਠ ਸੀਸ ਦੇਣੇ ਪਏ। ਉਬਲਦੀਆਂ ਦੇਗਾਂ ਵਿਚ ਸ਼ਾਂਤ-ਚਿੱਤ ਹੋ ਕੇ ਸ਼ਹੀਦੀ ਪਾਉਣੀ ਪਈ। ਪੁੱਠੀਆਂ ਖੱਲਾਂ ਅਤੇ ਖੋਪਰ ਲੁਹਾਉਣੇ ਪਏ। ਇਹ ਅੰਦਰਲੇ ਅਤੇ ਬਾਹਰੀ ਸੰਘਰਸ਼ ਵਿਚ ਫ਼ਤਿਹ ਪ੍ਰਾਪਤ ਕਰਨ ਦੀ ਅਦੁੱਤੀ, ਅਜ਼ੀਮ ਅਤੇ ਨਿਵੇਕਲੀ ਕਹਾਣੀ ਹੈ। ਇਹੋ ਹੀ ਸਹਿਜ ਅਵਸਥਾ ਹੈ। ਇਹੋ ਹੀ ਸੱਚ, ਧਰਮ ਅਤੇ ਨਿਆਂ ਵਿਚ ਦ੍ਰਿੜ੍ਹ ਵਿਸ਼ਵਾਸੀ ਹੋਣ ਦੀ ਗਾਥਾ ਹੈ। ਇਹੋ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮਹਾਨ ਉਪਦੇਸ਼ ਹੈ, ਜੋ ਬਾਕੀ ਸਾਰੇ ਧਾਰਮਿਕ ਗ੍ਰੰਥਾਂ ਤੋਂ ਨਿਆਰਾ , ਨਿਵੇਕਲਾ ਅਤੇ ਅੱਡਰਾ ਹੈ। ਇਹ ਪ੍ਰੇਮ ਅਤੇ ਸੰਘਰਸ਼ ਦਾ ਫ਼ਲਸਫ਼ਾ ਹੈ। ਇਹ ਮਾਇਆ ਵਿਚ ਵਿਚਰਦਿਆਂ ਹੋਇਆ ਨਿਰਲੇਪਤਾ ਦਾ ਲਾਮਿਸਾਲ ਸਿਧਾਂਤ ਹੈ। ਇਹ ਬਾਹਰੀ ਤੌਰ 'ਤੇ ਸਾਬਤ-ਸੂਰਤ ਅਤੇ

ਅੰਦਰੋਂ ਵੀ ਸਾਬਤ-ਸੂਰਤ ਦਾ ਸਿਧਾਂਤ ਹੈ। ਇਹ ਅਦ੍ਰਿਸ਼ਟ ਤੋਂ ਹੁੰਦਿਆਂ ਹੋਇਆਂ ਦ੍ਰਿਸ਼ਟ ਤਕ ਪਹੁੰਚਣ ਦਾ ਸਿਧਾਂਤ ਹੈ। ਇਹ ਅਧੂਰੇ ਤੋਂ ਸੰਪੂਰਨ ਹੋਣ ਦਾ ਸਿਧਾਂਤ ਹੈ।

ਪ੍ਰਸਿੱਧ ਵਿਦਵਾਨ ਡਾ. ਰੋਸ਼ਨ ਲਾਲ ਅਹੂਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਉਪਮਾ ਇਉਂ ਕਰਦੇ ਹਨ:-

"ਸਾਂਝੀਵਾਲਤਾ ਅਤੇ ਸਮਾਜਵਾਦ ਦਾ ਬੀਜ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਫੁੱਟਦਾ ਪ੍ਰਤੱਖ ਨਜ਼ਰ ਆਉਂਦਾ ਹੈ। ਧਰਮ, ਰਾਸ਼ਟਰ, ਸਦਾਚਾਰ ਅਤੇ ਮਾਨਵਤਾ ਦੇ ਧਰੋਹੀਆਂ ਨੂੰ ਧਰੋਹੀ ਆਖਣ ਦੀ ਇਸ ਵਿਚ ਜੁਰਅੱਤ, ਵੰਗਾਰ ਅਤੇ ਨਿਡਰਤਾ ਹੈ:

*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥ (ਪੰਨਾ ੭੨੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਅਜਿਹੇ ਸੀਤਲ ਅਤੇ ਮਿੱਠੇ ਜਲ ਦਾ ਚਸ਼ਮਾ ਹਨ ਜੋ ਨਿਰੰਤਰ ਵਗਦਾ ਰਹਿੰਦਾ ਹੈ। ਇਸ ਜਲ ਦੇ ਸੇਵਨ ਨਾਲ ਹਜ਼ਾਰਾਂ ਦੁਖੀ ਰੂਹਾਂ ਨੂੰ ਸ਼ਾਂਤੀ ਅਤੇ ਸਕੂਨ ਮਿਲਦਾ ਰਹਿੰਦਾ ਹੈ- ਅਜਿਹੇ ਅਦੁੱਤੀ, ਸ਼੍ਰੇਸਟ ਅਤੇ ਮਹਾਨ ਗ੍ਰੰਥ ਦਾ ਸਤਿਕਾਰ ਕਰਨਾ ਸਾਡਾ ਸਾਰਿਆਂ ਦਾ ਸੱਭਿਆਚਾਰਕ, ਸਾਹਿਤਕ ਅਤੇ ਭਾਈਚਾਰਕ ਧਰਮ ਹੈ। ਇਸ ਪ੍ਰਤੀ ਬੇਮੁਖ ਹੋਣਾ ਭਾਰਤੀ ਸੰਸਕ੍ਰਿਤੀ ਨਾਲ ਧਰੋਹ ਕਮਾਉਣਾ ਹੈ। ਇਹ ਉੱਜਡਪੁਣਾ ਅਤੇ ਮੂਰਖਤਾ ਹੈ।"

ਸੱਚਮੁਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਉਪਦੇਸ਼ ਅਜਬ ਅਤੇ ਅਦੁੱਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਕਾਦਰ ਦਾ ਪਵਿੱਤਰ ਪੈਗ਼ਾਮ-ਏ-ਇਲਾਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਧੁਰ ਕੀ ਬਾਣੀ ਦਾ ਅਦੁੱਤੀ ਭੰਡਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਹਰ ਸਮੇਂ ਦੇ ਮਨੁੱਖੀ ਕਾਰਵਾਂ ਦੀ ਸਰਬਪੱਖੀ ਅਗਵਾਈ ਕਰਨ ਵਾਲਾ ਗਿਆਨ ਰੂਪੀ ਚਾਨਣ-ਮੁਨਾਰਾ ਹੈ। ਇਹ ਕੁਦਰਤ ਦੀਆਂ ਅਨੰਤ ਸੰਗੀਤਕ ਧੁਨੀਆਂ ਦੇ ਸੁਮੇਲ ਦਾ ਰਾਗਮਈ ਰੂਹਾਨੀ ਗੀਤ ਹੈ। ਇਹ ਗਿਆਨ ਅਤੇ ਵਿਗਿਆਨ ਦਾ ਅਮੁੱਕ ਭੰਡਾਰ ਹੈ। ਇਹ ਮੁਕੰਮਲ ਕ੍ਰਾਂਤੀ ਦੀ ਇਨਕਲਾਬੀ ਵਿਚਾਰਧਾਰਾ ਦਾ ਸਦਾ ਵਹਿੰਦਾ ਦਰਿਆਓ ਹੈ। ਇਹ ਰੱਬੀ ਪ੍ਰੇਮ-ਪਿਆਰ ਦਾ ਸਦੀਵਕਾਲੀ ਨਿਰਮਲ ਚਸ਼ਮਾ ਹੈ। ਇਹ ਸਰਬ ਕਲਿਆਣਕਾਰੀ ਅਤੇ ਸਰਬੱਤ ਦੇ ਭਲੇ ਦਾ ਉੱਤਮ ਉਪਦੇਸ਼ ਹੈ। ਇਹ ਚਿੜੀਆਂ ਤੋਂ ਬਾਜ਼ ਤੜਵਾਉਣ ਅਤੇ ਸਤਿਆਚਾਰ ਦੀ ਅੱਤਿਆਚਾਰ ਉੱਤੇ ਜਿੱਤ ਪ੍ਰਾਪਤ ਕਰਨ ਦਾ ਮਜ਼ਬੂਤ ਅਤੇ ਅੰਮ੍ਰਿਤਮਈ ਕਲਾਮ ਹੈ। ਇਹ ਸੰਪੂਰਨ ਕ੍ਰਾਂਤੀ ਦਾ ਮੁਕੰਮਲ ਇਨਕਲਾਬੀ ਫ਼ਲਸਫ਼ਾ ਹੈ। ਇਹ ਜਗਤ-ਜਲੰਦੇ ਨੂੰ ਠਾਰਨ ਅਤੇ ਤਾਰਨ ਵਾਲਾ ਰਹਿਮਤਾਂ, ਬਰਕਤਾਂ, ਮਿਹਰਾਂ, ਸਤਿ, ਸੰਤੋਖ, "ਭੈ ਅਤੇ ਭਾਉ" ਦਾ ਸਦੀਵਕਾਲੀ ਕਾਰਜਸ਼ੀਲ ਅਜ਼ੀਮ ਸਾਗਰ ਹੈ। ਇਹ ਸਮੁੱਚੀ ਲੋਕਾਈ ਦੇ ਉੱਧਾਰ ਲਈ ਮੁਕੰਮਲ ਅਤੇ ਵਿਲੱਖਣ ਜੀਵਨ-ਜੁਗਤਿ ਤਥਾ ਗੁਰਮਤਿ ਸੱਭਿਆਚਾਰ ਦਾ ਸਰੋਤ ਹੈ। ਇਹ ਤ੍ਰੈਕਾਲੀ ਅਤੇ ਤ੍ਰਿਲੋਕੀ ਬਾਰੇ ਗਿਆਨ ਦਾ ਅਸੀਮ ਸੋਮਾ ਅਤੇ ਜੀਵਤ-ਮੁਕਤਿ ਦੇ ਸਿਧਾਂਤ ਦਾ ਅਦੁੱਤੀ ਪੈਗ਼ਾਮ ਹੈ। ਇਹ ਸਹਿਹੋਂਦ, ਸਹਿਣਸ਼ੀਲਤਾ, ਸਾਂਝੀਵਾਲਤਾ ਅਤੇ ਅਨੋਖੇ ਸਦਾਚਾਰ ਦੀ ਵਿਚਾਰਧਾਰਾ ਦਾ ਸਦਾ ਬਹਾਰ ਵਹਿਣ ਵਾਲਾ ਰੰਗੀਨ ਆਬਸ਼ਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜਾਗਤਿ-ਜੋਤਿ ਸ਼ਬਦ ਰੂਪ ਗੁਰੂ ਹੈ ਅਤੇ

ਅੰਮ੍ਰਿਤਮਈ ਬਾਣੀ ਦਾ ਵਿਲੱਖਣ ਅਤੇ ਅਮੁੱਕ ਭੰਡਾਰ ਹੈ।

ਮੈਦਾਨ-ਏ-ਜੰਗ ਵਿਚ ਤਥਾ ਭੀਹਾਵਲੇ ਸਮੇਂ ਵੀ ਗੁਰੂ ਦਾ ਸਿੱਖ ਅਡੋਲ, ਅਹਿਲ ਅਤੇ ਅਡਿੱਗ ਰਹਿੰਦਾ ਹੈ। ਸਹਿਜ ਅਵਸਥਾ ਵਿਚ ਵਿਚਰਦਾ ਹੈ। ਬਾਹਰੀ ਸੰਘਰਸ਼ ਵਿਚ ਜੂਝਦਿਆਂ ਹੋਇਆਂ ਵੀ ਉਹ ਆਤਮਿਕ ਮੰਡਲ ਵਿਚ ਪਰਮਾਤਮਾ ਨਾਲ ਓਤ-ਪੋਤ ਰਹਿੰਦਾ ਹੈ। ਇਸ ਦੀ ਪ੍ਰਤੱਖ ਮਿਸਾਲ ਦਸਮੇਸ਼ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਹਨ, ਜਦੋਂ ਅਨੰਦਗੜ੍ਹ ਦਾ ਕਿਲਾ ਛੱਡਣ ਉਪਰੰਤ ਮੁਗ਼ਲਾਂ ਅਤੇ ਬਾਈ ਧਾਰ ਦੇ ਹਿੰਦੂ ਰਾਜਿਆਂ ਨੇ ਸਾਰੀਆਂ ਕਸਮਾਂ, ਸਹੁੰਆਂ-ਸੁਗੰਧਾਂ ਤੋੜ ਕੇ ਗੁਰੂ ਜੀ ਦੇ ਕਾਫਲੇ ਉੱਤੇ ਭਿਆਨਕ ਹਮਲਾ ਕਰ ਦਿੱਤਾ। ਉਧਰ ਸਰਸਾ ਨਦੀ ਵੀ ਆਪਣੇ ਪੂਰੇ ਜਾਹ-ਓ-ਜਲਾਲ ਨਾਲ ਵਹਿ ਰਹੀ ਸੀ। ਭਿਆਨਕ ਹਮਲਾ ਅਤੇ ਸਰਸਾ ਨਦੀ ਵਿਚ ਹੜ੍ਹ ਅਤੇ ਗੁਰੂ ਕਿਆਂ ਅਤੇ ਵਿਰੋਧੀਆਂ ਵਿਚਕਾਰ ਖ਼ੂਨ-ਡੋਲ੍ਹਵੀਂ ਲੜਾਈ ਹੋ ਰਹੀ ਹੈ, ਪਰੰਤੂ ਸਰਸਾ ਨਦੀ ਦੇ ਕਿਨਾਰੇ ਦਸਮੇਸ਼ ਪਿਤਾ ਨੇ ਦੁਸ਼ਮਣ ਦੀਆਂ ਫੌਜਾਂ ਦੀ ਪਰਵਾਹ ਨਾ ਕਰਦੇ ਹੋਏ, ਆਸਾ ਦੀ ਵਾਰ ਦਾ ਕੀਰਤਨ ਕੀਤਾ। ਇਹ ਉਨ੍ਹਾਂ ਦੇ ਸਹਿਜ ਭਾਵ, ਰੱਬੀ ਗਿਆਨ ਅਤੇ ਆਤਮਿਕ ਉੱਚਤਾ ਦੀ ਦੁਰਲੱਭ ਮਿਸਾਲ ਹੈ। ਜੰਗਾਂ-ਯੁੱਧਾਂ ਦੀ ਮਾਰ-ਕੁੱਟ, ਨੱਠ-ਭੱਜ ਦੇ ਦਰਮਿਆਨ ਗੁਰੂ ਸਾਹਿਬ ਦਾ ਹਿਰਦਾ ਬਰਫਾਂ ਲੱਦੇ ਪਹਾੜ ਵਾਂਗ ਅਚੱਲ, ਅਡੋਲ ਅਤੇ ਸ਼ਾਂਤ ਸੀ। ਉਨ੍ਹਾਂ ਦੇ ਸਿੱਖਾਂ ਵਿਚ ਇਕ ਭਾਈ ਘਨੱਈਆ ਜੀ ਯੁੱਧ ਵਿਚ ਜ਼ਖਮੀਆਂ ਨੂੰ ਪਾਣੀ ਪਿਲਾਉਂਦੇ ਸਨ। ਪਾਣੀ ਪਿਲਾਉਣ ਵੇਲੇ ਉਹ ਆਪਣੇ-ਪਰਾਏ ਵਿਚ ਫ਼ਰਕ ਨਹੀਂ ਸੀ ਕਰਦੇ। ਆਪਣੇ ਭਰਾਵਾਂ ਵਾਂਗ ਹੀ ਜ਼ਖ਼ਮੀ ਦੁਸ਼ਮਣਾਂ ਨੂੰ ਵੀ ਪਾਣੀ ਪਿਲਾ ਦਿੰਦੇ ਸੀ। ਉਹ ਸਿੱਖ ਸਿਧਾਂਤ ਦੀ ਪ੍ਰਤੱਖ ਮੂਰਤ ਸਨ, ਜਿਸ ਨੂੰ ਗੁਰਮਤਿ ਅਨੁਸਾਰ ਸਭ ਅੰਦਰ ਇੱਕੋ ਨੂਰ ਝਲਕਦਾ ਦਿਸਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਦੇ ਇਸ ਕਾਰਜ ’ਤੇ ਬਹੁਤ ਪ੍ਰਸੰਨ ਹੋਏ ਸਨ।

ਇਸ ਲਈ ਖਾਲਸੇ ਦੇ ਜੰਗਾਂ-ਯੁੱਧਾਂ ਨੂੰ ਇਕ ਅਧਿਆਤਮਕ ਦਰਸ਼ਨ ਦੇ ਰੂਪ ਵਿਚ ਸਮਝਣ ਦੀ ਲੋੜ ਹੈ। ਉਨ੍ਹਾਂ ਨੇ ਮਨੁੱਖਤਾ ਦੀ ਭਲਾਈ ਕੀਤੀ ਹੈ ਅਤੇ ਸੁਖ ਵਰਤਾਇਆ ਹੈ। ਮਨੁੱਖੀ ਭਾਈਚਾਰਕ ਸਾਂਝ ਨੂੰ ਮਜ਼ਬੂਤ ਕੀਤਾ ਹੈ ਅਤੇ ਗਿਆਨ ਦਾ ਚਾਨਣ ਵੰਡਿਆ ਹੈ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਪੂਰਨ ਮਨੁੱਖੀ ਉਸਾਰੀ ਦਾ ਸਿਧਾਂਤ ਹੈ। ਗੁਰਮਤਿ ਮਨੁੱਖ ਨੂੰ ਮਨ ਦੇ ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕਰਨ ਅਤੇ ਦੁਨਿਆਵੀ ਚੁਣੌਤੀਆਂ ਦਾ ਸਾਰਥਕ ਰੂਪ ਵਿਚ ਮੁਕਾਬਲਾ ਕਰਨ ਅਤੇ *ਨਿਸਚੈ ਕਰ ਆਪਨੀ ਜੀਤ ਕਰੋਂ* ਦਾ ਉਪਦੇਸ਼ ਹੈ। ਜੋ ਦੁਰਲੱਭ ਹੈ। ਵਿਸ਼ੇਸ਼ ਹੈ। ਅਦੁੱਤੀ ਹੈ। ਨਿਵੇਕਲਾ ਹੈ। ਅਜ਼ੀਮ ਹੈ। ਆਓ! ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਰੋਸ਼ਨੀ ਲੈ ਕੇ ਆਪਣੇ ਜੀਵਨ ਸਫਲਾ ਕਰੀਏ ਅਤੇ ਜਗਤ-ਜਲੰਦੇ ਵਿਚ ਠੰਡ ਵਰਤਾ ਕੇ, ਸਹਿਹੋਂਦ, ਸਹਿਣਸ਼ੀਲਤਾ ਅਤੇ ਸਾਂਝੀਵਾਲਤਾ ਦਾ ਬੋਲਬਾਲਾ ਕਰ ਕੇ ਧਰਤੀ ਉੱਤੇ ਹਲੇਮੀ ਰਾਜ ਦੀ ਸਥਾਪਤੀ ਲਈ ਯਤਨਸ਼ੀਲ ਹੋਈਏ। ਇਹੋ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਹਾਨ ਉਪਦੇਸ਼ ਦਾ ਮਨੋਰਥ ਹੈ। ਨਿਸ਼ਾਨਾ ਹੈ। ■

# ਸ੍ਰੀ ਗੁਰੂ ਗ੍ਰੰਥ ਸਾਹਿਬ: ਆਧੁਨਿਕ ਮਸਲਿਆਂ ਦਾ ਸਮਾਧਾਨ

*-ਡਾ. ਬਲਵੰਤ ਸਿੰਘ**

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪੈਗ਼ੰਬਰੀ ਅਨੁਭਵ ਵਿੱਚੋਂ ਇਲਾਹੀ ਬਾਣੀ ਦਾ ਜੋ ਪ੍ਰਕਾਸ਼ ਹੋਇਆ ਉਸ ਨੇ ਭਾਰਤੀ ਉਪ-ਮਹਾਂਦੀਪ ਵਿਚ ਇਕ ਕ੍ਰਾਂਤੀ ਨੂੰ ਜਨਮ ਦਿੱਤਾ। ਫਲਸਰੂਪ ਸਿੱਖ ਪੰਥ ਦੇ ਰੂਪ ਵਿਚ ਇਕ ਨਵਾਂ ਧਾਰਮਿਕ-ਸਮਾਜਿਕ ਭਾਈਚਾਰਾ ਹੋਂਦ ਵਿਚ ਆਇਆ। ਇਸ ਭਾਈਚਾਰੇ ਨੇ ਜ਼ਾਲਮਾਂ ਤੇ ਜਰਵਾਣਿਆਂ ਨਾਲ ਸੰਘਰਸ਼ ਕਰ ਕੇ ਅਟਕ ਦਰਿਆ ਤੋਂ ਲੈ ਕੇ ਜਮਨਾ ਦਰਿਆ ਤਕ ਖੁਦਮੁਖਤਾਰ ਸਿੱਖ ਰਾਜ ਦੀ ਸਥਾਪਨਾ ਹੀ ਨਹੀਂ ਕੀਤੀ ਬਲਕਿ ਉੱਤਰ-ਪੱਛਮ ਵੱਲੋਂ ਹਿੰਦੁਸਤਾਨ ਉੱਪਰ ਚੜ੍ਹ ਕੇ ਆਉਣ ਵਾਲੇ ਵਿਦੇਸ਼ੀ ਹਮਲਾਵਰਾਂ ਦੀਆਂ ਧਾੜਾਂ ਦਾ ਮੂੰਹ ਸਦਾ ਲਈ ਮੋੜ ਕੇ ਰੱਖ ਦਿੱਤਾ। ਇਤਿਹਾਸ ਗਵਾਹ ਹੈ ਕਿ ਉਸ ਸਮੇਂ ਸਿੱਖ ਪੰਥ ਪਾਸ ਕੋਈ ਵੱਡੀ ਫੌਜੀ ਸ਼ਕਤੀ ਨਹੀਂ ਸੀ ਤੇ ਨਾ ਹੀ ਕੋਈ ਬਾਹਰੀ ਮਦਦ ਦਾ ਵਾਇਦਾ। ਇਹ ਉਹ ਸਮਾਂ ਸੀ ਜਦੋਂ ਪੱਤਾ-ਪੱਤਾ ਸਿੰਘਾਂ ਦਾ ਵੈਰੀ ਸੀ। ਉਨ੍ਹਾਂ ਨੇ ਇਸ ਬਿਖੜੇ ਪੈਂਡੇ ਨੂੰ ਆਪਣੇ ਉੱਚ-ਇਖ਼ਲਾਕੀ ਕਿਰਦਾਰ ਤੇ ਕੌਮੀ ਜਜ਼ਬੇ ਦੇ ਸਹਾਰੇ ਤੈਅ ਕੀਤਾ ਸੀ। ਯਾਦ ਰਹੇ ਕਿ ਸਿੱਖਾਂ ਦਾ ਇਹ ਕਿਰਦਾਰ ਗੁਰੂ-ਗ੍ਰੰਥ ਤੇ ਗੁਰੂ-ਪੰਥ ਦੇ ਸਿਧਾਂਤ ਉੱਪਰ ਅਮਲ ਵਿੱਚੋਂ ਉਤਪੰਨ ਹੋਇਆ ਸੀ। ਸਿੱਖ ਪੰਥ ਨੇ ਆਪਣੇ ਇਤਿਹਾਸ ਵਿਚ ਬੜੇ ਉਤਾਰ-ਚੜ੍ਹਾਅ ਦੇਖੇ ਹਨ। ਹਰ ਅੰਦਰੂਨੀ ਤੇ ਬਾਹਰੀ ਸੰਕਟ ਨਾਲ ਸਿੱਝਣ ਲਈ ਹਮੇਸ਼ਾ ਹੀ ਸਿੱਖ ਪੰਥ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਦੇਸ਼ ਤੋਂ ਅਗਵਾਈ ਗ੍ਰਹਿਣ ਕੀਤੀ ਹੈ। ਸਿੱਖ ਪੰਥ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਵਫ਼ਾਦਾਰੀ ਤੇ ਵਚਨਬੱਧਤਾ ਸਾਡੇ ਲਈ ਫ਼ਖਰ ਵਾਲੀ ਗੱਲ ਹੈ। ਇਸ ਉੱਪਰ ਅਸੀਂ ਮਾਣ ਕਰਨ ਦੇ ਨਾਲ-ਨਾਲ ਪ੍ਰੇਰਣਾ ਵੀ ਲੈ ਸਕਦੇ ਹਾਂ। ਹੁਣ ਭਵਿੱਖਮੁਖੀ ਹੋਣ ਦਾ ਵਕਤ ਆ ਗਿਆ ਹੈ। ਸਿੱਖ ਪੰਥ ਤੇ ਸਮੁੱਚੀ ਮਾਨਵਤਾ ਨੂੰ ਭਵਿੱਖ ਵਿਚ ਜੋ ਚੁਣੌਤੀਆਂ ਦਰਪੇਸ਼ ਹਨ ਉਨ੍ਹਾਂ ਦਾ ਸਮਾਧਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਵਿੱਚੋਂ ਤਲਾਸ਼ੀਏ ਤੇ ਵਿਸ਼ਵ ਨੂੰ ਇਸ ਤੋਂ ਜਾਣੂ ਕਰਵਾਈਏ।

ਵਿਸ਼ਵ ਪੱਧਰ 'ਤੇ ਭਵਿੱਖ ਦਾ ਜੋ ਖਾਕਾ ਉੱਭਰ ਰਿਹਾ ਹੈ ਉਹ ਬੜਾ ਉਤਸ਼ਾਹ-ਵਰਧਕ ਵੀ ਹੈ ਤੇ ਨਿਰਾਸ਼ਾਕੁੰਨ ਵੀ। ਸਿੱਖ ਧਰਮ ਦਾ ਦਾਇਰਾ ਹੁਣ ਪੰਜਾਬ ਤਕ ਹੀ ਸੀਮਿਤ ਨਹੀਂ ਰਿਹਾ। ਭਾਰਤੀ ਉਪ-ਮਹਾਂਦੀਪ ਤੋਂ ਪਾਰ ਵਿਸ਼ਵ ਦੇ ਹਰ ਖਿੱਤੇ ਵਿਚ ਸਿੱਖ ਧਰਮ ਦਾ ਪਾਸਾਰ ਹੋ ਗਿਆ ਹੈ। ਬਹੁਤ ਸਾਰੇ ਵਿਦੇਸ਼ੀ ਮੁਲਕਾਂ ਵਿਚ ਸਿੱਖ ਅਬਾਦ ਹੋ ਚੁੱਕੇ ਹਨ। ਇਨ੍ਹਾਂ ਵਿਦੇਸ਼ੀ ਸਿੱਖਾਂ ਨੇ ਆਪਣੀ ਮਿਹਨਤ ਤੇ ਬਹੁਮੁਖੀ ਪ੍ਰਤਿਭਾ ਰਾਹੀਂ ਉਨ੍ਹਾਂ ਮੁਲਕਾਂ ਦੇ ਸਮਾਜਿਕ, ਆਰਥਿਕ ਤੇ ਸਿਆਸੀ ਜੀਵਨ ਵਿਚ ਬੜੀ ਸਨਮਾਨਜਨਕ

**ਸਾਬਕਾ ਡਾਇਰੈਕਟਰ ਫਾਂਊਡਰ, ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੮੫੫੦-੫੭੬੨੪*

ਸਥਿਤੀ ਗ੍ਰਹਿਣ ਕਰ ਲਈ ਹੈ। ਉਨ੍ਹਾਂ ਨੇ ਵਿਦੇਸ਼ਾਂ ਵਿਚ ਵਿਚਰਦੇ ਹੋਏ ਆਪਣੇ ਧਰਮ ਤੇ ਸੱਭਿਆਚਾਰ ਦੀ ਨਿਵੇਲੀ ਦਿੱਖ ਨੂੰ ਕਾਇਮ ਰੱਖਿਆ ਹੈ। ਉਨ੍ਹਾਂ ਨੇ ਆਪਣੀ ਪੇਸ਼ਾਵਰ ਸਫਲਤਾ ਲਈ ਪੱਛਮੀ ਵਿੱਦਿਆ ਅਤੇ ਮਾਹੌਲ ਤੋਂ ਸਬਕ ਤਾਂ ਲਿਆ ਹੈ, ਪਰੰਤੂ ਜੀਵਨ ਦੇ ਮਾਰਗ-ਦਰਸ਼ਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਹੀ ਅਗਵਾਈ ਗ੍ਰਹਿਣ ਕੀਤੀ ਹੈ। ਇਨ੍ਹਾਂ ਸਿੱਖਾਂ ਦੇ ਜੀਵਨ-ਦਰਸ਼ਨ ਤੋਂ ਪ੍ਰਭਾਵਿਤ ਹੋ ਕੇ ਵਿਦੇਸ਼ਾਂ ਦੀਆਂ ਕਈ ਕੌਮਾਂ ਤੇ ਨਸਲਾਂ ਦੇ ਲੋਕ ਸਿੱਖ ਧਰਮ ਵਿਚ ਪਰਵਰਤਿਤ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲੱਗ ਚੁੱਕੇ ਹਨ। ਇਉਂ ਸਿੱਖ ਪੰਥ ਸਹੀ ਅਰਥਾਂ ਵਿਚ ਕੌਮਾਂਤਰੀ ਭਾਈਚਾਰਾ ਬਣ ਚੁੱਕਾ ਹੈ। ਕੌਮਾਂਤਰੀ ਪੱਧਰ 'ਤੇ ਵਿਸ਼ਵ ਧਰਮਾਂ ਦੇ ਸੰਮੇਲਨਾਂ ਵਿਚ ਸਿੱਖ ਧਰਮ ਨੂੰ ਸਨਮਾਨਜਨਕ ਸਥਿਤੀ ਪ੍ਰਾਪਤ ਹੋ ਗਈ ਹੈ। ਭਵਿੱਖ ਵਿਚ ਉਪਰੋਕਤ ਰੁਝਾਨ ਵਿਚ ਸਕਾਰਾਤਮਕ ਵਾਧੇ ਦੀ ਉਮੀਦ ਹੈ।

ਪਿਛਲੇ ਅਰਸੇ ਵਿਚ ਗਿਆਨ-ਵਿਗਿਆਨ ਦੇ ਖੇਤਰ ਵਿਚ ਮਨੁੱਖ ਨੇ ਬੜੀਆਂ ਵੱਡੀਆਂ ਪੁਲਾਂਘਾਂ ਪੁੱਟੀਆਂ ਹਨ। ਮੱਧ ਯੁੱਗ ਤੋਂ ਗਿਆਨ ਦੇ ਯੁੱਗ ਵਿਚ ਪ੍ਰਵੇਸ਼ ਕਰਦੇ ਹੋਏ ਆਧੁਨਿਕ ਯੁੱਗ ਦੇ ਤਜ਼ਰਬੇ ਰਾਹੀਂ ਹੁਣ ਅਸੀਂ ਉੱਤਰ-ਆਧੁਨਿਕ ਯੁੱਗ ਵਿਚ ਪ੍ਰਵੇਸ਼ ਕਰ ਚੁੱਕੇ ਹਾਂ। ਪੁਰਾਤਨ ਵਿਚਾਰ, ਰਵਾਇਤਾਂ ਤੇ ਕਦਰਾਂ-ਕੀਮਤਾਂ ਦੀ ਥਾਂ ਨਵੇਂ ਵਿਚਾਰ ਤੇ ਕਦਰਾਂ-ਕੀਮਤਾਂ ਸਥਾਪਿਤ ਹੋ ਰਹੀਆਂ ਹਨ। ਧਾਰਮਿਕ ਕੱਟੜਤਾ, ਅੰਧ-ਵਿਸ਼ਵਾਸ, ਬੋਦੇ ਤੇ ਬੁੱਸੇ ਵਿਚਾਰਾਂ ਦਾ ਦੌਰ ਖਤਮ ਹੋ ਗਿਆ ਹੈ। ਗਿਆਨ-ਵਿਗਿਆਨ ਦੀ ਹਰ ਪ੍ਰਣਾਲੀ ਵਿਚ ਧਰਮ ਜਾਂ ਦੈਵੀ ਹਸਤੀ ਦੀ ਬਜਾਇ ਮਨੁੱਖ ਜਾਤੀ ਕੇਂਦਰੀ ਬਿੰਦੂ ਬਣ ਚੁੱਕੀ ਹੈ। ਸੂਚਨਾ ਤੇ ਸੰਚਾਰ ਦੇ ਖੇਤਰ ਵਿਚ ਆਈ ਕ੍ਰਾਂਤੀ ਨਾਲ ਸਮੇਂ ਤੇ ਫਾਸਲੇ ਦੀਆਂ ਵਿਥਾਂ ਘੱਟ ਗਈਆਂ ਹਨ। ਸਾਰਾ ਸੰਸਾਰ ਸਿਮਟ ਕੇ ਪਿੰਡ ਦਾ ਰੂਪ ਅਖ਼ਤਿਆਰ ਕਰ ਗਿਆ ਹੈ। ਕੌਮਾਂਤਰੀ ਪੱਧਰ 'ਤੇ ਹਰੇਕ ਖੇਤਰ ਵਿਚ ਅਦਾਨ-ਪ੍ਰਦਾਨ ਵਧਿਆ ਹੈ। ਵਪਾਰਕ ਦ੍ਰਿਸ਼ਟੀ ਤੋਂ ਆਯਾਤ-ਨਿਰਯਾਤ ਵਧ ਰਿਹਾ ਹੈ। ਵਿਕਾਸਸ਼ੀਲ ਦੇਸ਼ਾਂ ਦਾ ਅਰਥਚਾਰਾ ਵਿਸ਼ਵ ਮੰਡੀ ਵਿਚ ਆਏ ਉਤਾਰ-ਚੜ੍ਹਾਅ ਨਾਲ ਡਗਮਗਾ ਜਾਂਦਾ ਹੈ। ਵਿਸ਼ਵ ਅਰਥਚਾਰੇ ਦੀ ਦਸ਼ਾ ਤੇ ਦਿਸ਼ਾ World Trade Organization ਦੀਆਂ ਨੀਤੀਆਂ ਤੈਅ ਕਰਦੀਆਂ ਹਨ। ਹਰ ਕੋਈ ਆਪਣੀ ਪ੍ਰਤਿਭਾ ਦਾ ਮੁੱਲ ਵੱਟਣਾ ਚਾਹੁੰਦਾ ਹੈ। ਹਰ ਪਾਸੇ ਵਿਸ਼ਵੀਕਰਨ ਦਾ ਬੋਲਬਾਲਾ ਹੈ। ਆਧੁਨਿਕ ਯੁੱਗ ਦੀਆਂ ਕਦਰਾਂ-ਕੀਮਤਾਂ ਨਾਲ ਮਨੁੱਖ ਦੀ ਸਮੁੱਚੀ ਸ਼ਖ਼ਸੀਅਤ ਉੱਤੇ ਜੋ ਮਾੜਾ ਪ੍ਰਭਾਵ ਪੈ ਰਿਹਾ ਹੈ ਉਹ ਬੜੀ ਚਿੰਤਾ ਦਾ ਵਿਸ਼ਾ ਹੈ। ਵਿਸ਼ਵੀਕਰਨ ਦੇ ਯੁੱਗ ਵਿਚ ਵਿਕਸਿਤ ਦੇਸ਼ਾਂ ਤੇ ਸਰਮਾਏਦਾਰੀ ਨੂੰ ਪਹਿਲ ਪ੍ਰਾਪਤ ਹੈ। ਕੌਮਾਂਤਰੀ ਰਾਜਨੀਤੀ ਵੀ ਇਨ੍ਹਾਂ ਦੀ ਕਠਪੁਤਲੀ ਹੈ।

ਕੁਦਰਤੀ ਸਾਧਨਾਂ ਤੇ ਵਸੀਲਿਆਂ ਉੱਪਰ ਕੁਝ ਕੁ ਕੌਮਾਂ ਜਾਂ ਲੋਕਾਂ ਦੇ ਕਾਬਜ਼ ਹੋ ਜਾਣ ਦੀ ਆਸ਼ੰਕਾ ਹੈ। ਤਰੱਕੀ-ਪਜ਼ੀਰ (ਵਿਕਾਸ ਸ਼ੀਲ) ਮੁਲਕਾਂ ਵਿਚ ਪੂੰਜੀ-ਨਿਵੇਸ਼ ਨੂੰ ਵਿਸ਼ਵ ਮੰਡੀ ਦੀਆਂ ਤਾਕਤਾਂ ਨਿਰਧਾਰਿਤ ਕਰਦੀਆਂ ਹਨ। ਵਿਸ਼ਵੀਕਰਨ ਦਾ ਉਦੇਸ਼ ਖਪਤਕਾਰ ਲੱਭਣੇ ਤੇ ਮੰਡੀਆਂ ਪੈਦਾ ਕਰਨੀਆਂ ਹਨ। ਇਨ੍ਹਾਂ ਵਿਸ਼ਵ ਮੰਡੀ ਵਿਚ ਮਨੁੱਖ ਵੀ ਕੱਚੇ-ਮਾਲ ਵਾਂਗ ਹੈ। ਜਨਤਕ ਭਲਾਈ ਦੀ ਬਜਾਇ ਨਿਸ਼ਾਨਾ ਵੱਧ ਤੋਂ ਵੱਧ

ਮੁਨਾਫਾ ਕਮਾਉਣਾ ਹੈ। ਵੱਧ ਤੋਂ ਵੱਧ ਸਰਮਾਇਆ ਤੇ ਪਦਾਰਥਕ ਵਸੀਲੇ ਸੰਗ੍ਰਹਿ ਕਰਨ ਦੀ ਦੌੜ ਲੱਗੀ ਹੋਈ ਹੈ। ਜਲਦੀ ਤੇ ਹੋਰ ਵਧੇਰੇ ਪਦਾਰਥ ਉਨਤੀ ਦੀ ਲਾਲਸਾ ਨੇ ਮਨੁੱਖ ਨੂੰ ਵੀ ਇਕ ਮਸ਼ੀਨ ਵਿਚ ਬਦਲ ਦਿੱਤਾ ਹੈ। ਇਸ ਨੇ ਸਮੂਹਿਕ ਜਾਂ ਜਥੇਬੰਦਕ ਹਿੱਤਾਂ ਦੀ ਬਜਾਇ ਨਿੱਜੀ-ਸੁਆਰਥ ਨੂੰ ਉਤਸ਼ਾਹਿਤ ਕੀਤਾ ਹੈ। ਵਿਅਕਤੀਗਤ ਰੁਚੀ ਨਾਲ ਸਾਂਝੇ ਪਰਵਾਰ ਦੀ ਸੰਸਥਾ ਟੁੱਟ ਰਹੀ ਹੈ। ਮਾਪਿਆਂ ਤੇ ਸੰਤਾਨ ਵਿਚਕਾਰ ਭਾਵਨਾਤਮਕ ਪਿਆਰ ਦੀਆਂ ਤੰਦਾਂ ਤਿੜਕ ਰਹੀਆਂ ਹਨ। ਆਮ ਮਨੁੱਖ ਘੋਰ ਤੌਖਲੇ ਤੇ ਮਾਨਸਿਕ ਤਣਾਅ ਵਿੱਚੋਂ ਗੁਜ਼ਰ ਰਿਹਾ ਹੈ। ਆਤਮਿਕ ਸ਼ਾਂਤੀ ਲਈ ਕੋਈ ਰਾਹ-ਦਸੇਰਾ ਨਜ਼ਰ ਨਹੀਂ ਆ ਰਿਹਾ। ਵਿਸ਼ਵੀਕਰਨ ਦੇ ਯੁੱਗ ਵਿਚ ਸਹੀ ਅਰਥਾਂ ਵਿਚ ਵਿਸ਼ਵ ਨਾਗਰਿਕ ਪੈਦਾ ਕਰਨ ਦਾ ਕੋਈ ਸੁਪਨਾ ਨਹੀਂ ਲੈ ਰਿਹਾ। ਐਸੇ ਮਾਹੌਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਦੇਸ਼ ਨੂੰ ਵਿਸ਼ਵ ਦੇ ਲੋਕਾਂ ਸਾਹਮਣੇ ਪ੍ਰਸਤੁਤ ਕਰਨਾ ਸਿੱਖ ਪੰਥ ਦਾ ਪਵਿੱਤਰ ਅਤੇ ਇਖ਼ਲਾਕੀ ਫ਼ਰਜ਼ ਹੈ। ਵਿਸ਼ਵੀਕਰਨ ਦੇ ਨਕਾਰਾਤਮਕ ਪ੍ਰਭਾਵ ਨੂੰ 'ਕਿਰਤ ਕਰੋ', 'ਨਾਮ ਜਪੋ', 'ਵੰਡ ਛਕੋ' ਦੇ ਆਦਰਸ਼ਾਂ ਰਾਹੀਂ ਦੂਰ ਕੀਤਾ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੁਆਰਾ ਪ੍ਰਤਿਪਾਦਿਤ ਉੱਚੀਆਂ ਅਧਿਆਤਮਕ ਅਤੇ ਇਖ਼ਲਾਕੀ ਕਦਰਾਂ-ਕੀਮਤਾਂ ਸਾਰੇ ਵਿਸ਼ਵ ਨੂੰ ਘਾਲ ਕਮਾਈ ਰਾਹੀਂ 'ਸਰਬੱਤ ਦੇ ਭਲੇ' ਲਈ ਪ੍ਰੇਰਿਤ ਕਰਨ ਦੇ ਸਮਰੱਥ ਹਨ।

ਸਾਨੂੰ ਸਭ ਨੂੰ ਪਤਾ ਹੈ ਕਿ ਸਿੱਖ ਰਹਿਤ ਮਰਯਾਦਾ ਤੇ ਪੰਥ ਦੀ ਨਿਵੇਕਲੀ ਪਹਿਚਾਣ ਦਾ ਆਧਾਰ ਤੇ ਸੋਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਸਿੱਖ ਧਰਮ ਤੇ ਇਸ ਦੀ ਵਿਲੱਖਣਤਾ ਨੂੰ ਬਰਕਰਾਰ ਰੱਖਣ ਲਈ ਸਿੱਖਾਂ ਨੇ ਅਨੇਕਾਂ ਸ਼ਹੀਦੀਆਂ ਪਾਈਆਂ ਹਨ। ਆਪਣੀ ਧਾਰਮਿਕ ਤੇ ਸਮਾਜਿਕ ਤੌਰ 'ਤੇ ਨਿਆਰੀ ਹੋਂਦ ਉੱਤੇ ਸਾਨੂੰ ਬੜਾ ਫ਼ਖ਼ਰ ਹੈ, ਪਰ ਅੱਜ ਦੇ ਆਧੁਨਿਕ ਯੁੱਗ ਵਿਚ ਸਿੱਖ ਪੰਥ ਦੀ ਵੱਖਰੀ ਪਹਿਚਾਣ ਉੱਤੇ ਕਈ ਪ੍ਰਸ਼ਨ-ਚਿੰਨ੍ਹ ਲੱਗੇ ਹੋਏ ਹਨ। ਇਹ ਚੁਣੌਤੀਆਂ ਪੰਥ ਦੇ ਅੰਦਰੋਂ ਤੇ ਬਾਹਰੋਂ ਦੋਨੋਂ ਕਿਸਮ ਦੀਆਂ ਹਨ। ਪੰਥ ਦੀ ਨੌਜੁਆਨ ਪੀੜ੍ਹੀ ਪਤਿਤਪੁਣੇ ਦਾ ਸ਼ਿਕਾਰ ਹੈ। ਬਾਹਰੀ ਸਰੂਪ ਜਾਂ ਦਿਖ ਬਾਰੇ ਪਤਿਤਪੁਣਾ ਨਿਸ਼ਚੇ ਹੀ ਚਿੰਤਾ ਦਾ ਵਿਸ਼ਾ ਹੈ, ਪਰ ਧਾਰਮਿਕ ਸਿਧਾਂਤਾਂ ਨੂੰ ਖੋਰਾ ਲੱਗ ਰਿਹਾ ਹੈ, ਉਸ ਵੱਲ ਸਾਡਾ ਕੋਈ ਧਿਆਨ ਨਹੀਂ। ਖੁਦਗਰਜ਼ੀ ਤੋਂ ਉੱਪਰ ਉੱਠ ਕੇ ਸਿੱਖੀ ਸਿਧਾਂਤਾਂ ਦੀ ਸਰਬਉੱਚਤਾ ਲਈ ਆਪਾ ਨਿਛਾਵਰ ਕਰ ਜਾਣਾ, ਸਿੱਖ ਇਤਿਹਾਸ ਦੀਆਂ ਉੱਚਤਮ ਮਿਸਾਲਾਂ ਸਾਡੇ ਸਾਹਮਣੇ ਹਨ, ਪਰ ਮੌਜੂਦਾ ਦੌਰ ਵਿਚ ਗੁਰੂ-ਗ੍ਰੰਥ ਤੇ ਗੁਰੂ-ਪੰਥ ਨੂੰ ਮੁਕੰਮਲ ਤੌਰ 'ਤੇ ਸਮਰਪਿਤ ਹੋਣ ਵਿਚ ਦੁਬਿਧਾ ਪੈਦਾ ਹੋ ਰਹੀ ਹੈ। ਸਿੱਖ ਪੰਥ ਦੀ ਆਪਣੇ ਗੁਰੂ ਤੇ ਅਕਾਲ ਪੁਰਖ ਪ੍ਰਤੀ ਪ੍ਰਥਮ ਵਫ਼ਾਦਾਰੀ ਵਿਚ ਕਈ ਹੋਰ ਭਾਈਵਾਲ ਆ ਖੜੋਤੇ ਹਨ। ਸ਼ਬਦ ਗੁਰੂ ਦੀ ਬਜਾਇ ਸ਼ਖ਼ਸੀ ਪੂਜਾ ਦਾ ਰੁਝਾਨ ਵਧ ਰਿਹਾ ਹੈ। ਕਈ ਡੇਰੇਦਾਰਾਂ ਨੂੰ ਇਸ਼ਟ ਦਾ ਦਰਜਾ ਪ੍ਰਾਪਤ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਵਿਚ ਫਰਕ ਲੱਭਣ ਤੇ ਖਾਲਸਾ ਰਹਿਤ ਤੋਂ ਮੁਨਕਰ ਹੋਣ ਦੇ ਢਕਵੰਜ ਲੱਭੇ ਜਾ ਰਹੇ ਹਨ। ਦੀਨ ਤੇ ਦੁਨੀਆ ਦੇ ਮਸਲਿਆਂ ਨੂੰ ਸੁਲਝਾਉਣ ਲਈ ਪੰਚ ਪ੍ਰਧਾਨੀ ਅਸੂਲਾਂ ਦੀ ਰਵਾਇਤ ਸੁੰਗੜ ਰਹੀ ਹੈ। ਸਿੱਖ ਪੰਥ

ਵਿਰੋਧੀ ਸੰਪ੍ਰਦਾਵਾਂ ਨੇ ਪੰਥ ਦੀ ਸਮਾਜਿਕ ਏਕਤਾ ਉੱਤੇ ਪਰਹਾਰ ਕਰ ਦਿੱਤਾ ਹੈ।

ਵਿਦੇਸ਼ਾਂ ਵਿਚ ਵੱਸਣ ਵਾਲੇ ਸਿੱਖਾਂ ਉੱਪਰ ਸਿੱਖ ਪੰਥ ਨੂੰ ਬੜਾ ਮਾਣ ਹੈ। ਉਹ ਸਿੱਖ ਪੰਥ ਦਾ ਬੜਾ ਵਡਮੁੱਲਾ ਸਰਮਾਇਆ ਹਨ। ਸਿੱਖ ਪੰਥ ਦੀ ਬਿਹਤਰੀ ਦਾ ਉਨ੍ਹਾਂ ਦੇ ਸੀਨੇ ਵਿਚ ਦਰਦ ਹੈ, ਪਰ ਵਿਦੇਸ਼ਾਂ ਵਿਚ ਸਿੱਖਾਂ ਨੂੰ 'ਸਿੱਖ ਰਹਿਤ ਮਰਯਾਦਾ' ਦੀ ਪਾਲਣਾ ਸੰਬੰਧੀ ਕਈ ਕਿਸਮ ਦੀਆਂ ਕਠਿਨਾਈਆਂ ਦਰਪੇਸ਼ ਹਨ। ਉਨ੍ਹਾਂ ਮੁਲਕਾਂ ਦਾ ਕਾਨੂੰਨ ਅਤੇ ਸੱਭਿਆਚਾਰ ਸਿੱਖ ਪੰਥ ਦੀ ਨਿਰਾਲੀ ਸ਼ਾਨ ਉੱਪਰ ਕਈ ਪ੍ਰਸ਼ਨ ਖੜ੍ਹੇ ਕਰ ਰਿਹਾ ਹੈ। ਵਿਦੇਸ਼ਾਂ ਵਿਚ ਸਿੱਖੀ ਸਰੂਪ ਬਾਰੇ ਕਈ ਗਲਤ-ਫਹਿਮੀਆਂ ਪ੍ਰਚਲਿਤ ਹਨ। ਕਕਾਰਾਂ ਖਾਸ ਕਰਕੇ ਕੇਸਾਂ, ਕਿਰਪਾਨ ਤੇ ਦਸਤਾਰ ਬਾਰੇ ਨਵੇਂ ਤੋਂ ਨਵੇਂ ਵਿਵਾਦ ਪੈਦਾ ਹੋ ਰਹੇ ਹਨ। ਇਸ ਕਾਰਨ ਵਿਦੇਸ਼ੀ ਸਿੱਖਾਂ ਨੂੰ ਈਰਖਾ, ਨਫ਼ਰਤ, ਅਪਮਾਨ ਤੇ ਵਿਤਕਰੇ ਦਾ ਸ਼ਿਕਾਰ ਹੋਣਾ ਪੈਂਦਾ ਹੈ। ਇੱਥੋਂ ਤਕ ਕਿ ਕਈ ਵਿਦੇਸ਼ੀ ਸਿੱਖਾਂ ਉੱਪਰ ਕਾਤਿਲਾਨਾ ਹਮਲੇ ਵੀ ਹੋ ਚੁੱਕੇ ਹਨ। ਫਲਸਰੂਪ ਨਵੀਂ ਪੀੜ੍ਹੀ ਨੂੰ 'ਸਿੱਖ ਰਹਿਤ ਮਰਯਾਦਾ' ਦੀ ਪਾਲਣਾ ਤੇ ਸਿੱਖੀ ਸਰੂਪ ਕਾਇਮ ਰੱਖਣ ਲਈ ਉਤਸ਼ਾਹਿਤ ਤੇ ਪ੍ਰੇਰਿਤ ਕਰਨ ਵਿਚ ਕਠਿਨਾਈਆਂ ਆ ਰਹੀਆਂ ਹਨ। ਭਾਰਤ ਅਤੇ ਭਾਰਤ ਤੋਂ ਬਾਹਰ ਵਿਦੇਸ਼ਾਂ ਵਿਚ ਵੱਸਣ ਵਾਲੇ ਸਿੱਖ ਘੱਟ ਗਿਣਤੀ ਕੌਮ ਹਨ। ਵਿਦੇਸ਼ੀ ਤੇ ਅਨ-ਧਰਮਾਂ ਦੇ ਸੱਭਿਆਚਾਰ ਦਾ ਇਨ੍ਹਾਂ ਉੱਪਰ ਪ੍ਰਭਾਵ ਪੈਣਾ ਕੁਦਰਤੀ ਗੱਲ ਹੈ। ਅਜਿਹੇ ਮਾਹੌਲ ਵਿਚ ਸਿੱਖਾਂ ਵਰਗੀ ਇਕ ਘੱਟ ਗਿਣਤੀ ਕੌਮ ਨੂੰ ਆਪਣੇ ਧਰਮ, ਸੱਭਿਆਚਾਰ ਤੇ ਭਾਸ਼ਾ ਨੂੰ ਜ਼ਿੰਦਾ ਰੱਖਣਾ ਇਕ ਬਹੁਤ ਵੱਡੀ ਚੁਣੌਤੀ ਹੈ। ਆਧੁਨਿਕ ਸਮੇਂ ਵਿਚ ਸਿੱਖ ਪੰਥ ਦੀ ਨੌਜੁਆਨ ਪੀੜ੍ਹੀ ਨੂੰ ਇਸ ਦੀ ਸਿੱਖਿਆ ਤੇ ਸੰਚਾਰ ਦੇ ਮਸਲੇ ਨੂੰ ਨਜਿੱਠਣ ਲਈ ਪੰਥਕ ਤੌਰ 'ਤੇ ਕੋਈ ਵਿਉਂਤਬੰਦੀ ਕਰਨ ਦੀ ਲੋੜ ਹੈ। ਸਿੱਖ ਧਰਮ ਤੇ ਸਿਧਾਂਤਾਂ ਦੀ ਪਹਿਲ-ਤਾਜ਼ਗੀ ਤੇ ਮੌਲਿਕਤਾ ਵਿਚ ਗੰਧਲੇਪਣ ਨੂੰ ਰੋਕਣਾ ਅਤੇ ਪੰਥ ਦੀ ਸਮਾਜਿਕ ਏਕਤਾ ਤੇ ਧਾਰਮਿਕ ਤੌਰ 'ਤੇ ਸ਼ੁੱਧ ਸਰੂਪ ਨੂੰ ਕਾਇਮ ਰੱਖਣਾ ਆਧੁਨਿਕ ਯੁੱਗ ਵਿਚ ਸਿੱਖ ਪੰਥ ਲਈ ਬੜੇ ਗੰਭੀਰ ਮੁੱਦੇ ਹਨ। ਇਨ੍ਹਾਂ ਮੁੱਦਿਆਂ ਪ੍ਰਤੀ ਲਾਪਰਵਾਹੀ ਨਹੀਂ ਬਲਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਅਤੇ ਸਿੱਖ ਗੁਰੂ ਸਾਹਿਬਾਨ ਦੇ ਵਿਹਾਰਕ ਜੀਵਨ ਤੋਂ ਪ੍ਰੇਰਨਾ ਤੇ ਅਗਵਾਈ ਲੈ ਕੇ ਕੌਮੀ ਪੱਧਰ 'ਤੇ ਉਪਰਾਲੇ ਕਰਨੇ ਚਾਹੀਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਅਨੁਸਾਰ ਸਿੱਖ ਪੰਥ ਨੇ ਜਾਤ-ਪਾਤ, ਊਚ-ਨੀਚ, ਛੂਆ-ਛੂਤ, ਵਹਿਮ-ਭਰਮ, ਨਸਲ ਤੇ ਵਰਗ-ਵੰਡ ਤੋਂ ਮੁਕਤ ਇਕ ਨਵੀਂ ਸਮਾਜਿਕ-ਵਿਵਸਥਾ ਕਾਇਮ ਕਰਨੀ ਹੈ। ਇਸ ਵਿਚ ਜਾਤ, ਨਸਲ, ਧਰਮ, ਲਿੰਗ, ਭਾਸ਼ਾ ਆਦਿ ਉੱਪਰ ਆਧਾਰਿਤ ਵਿਤਕਰੇ ਨੂੰ ਕੋਈ ਸਥਾਨ ਨਹੀਂ। ਗ਼ੁਲਾਮੀ, ਬੇ-ਇਨਸਾਫੀ, ਅੱਤਿਆਚਾਰ, ਆਰਥਿਕ ਲੁੱਟ-ਖਸੁੱਟ, ਸਮਾਜਿਕ ਵਿਤਕਰੇ ਤੇ ਸ਼ੋਸ਼ਣ ਨੂੰ ਕੋਈ ਜਾਇਜ਼ਕਰਾਰੀ ਪ੍ਰਾਪਤ ਨਹੀਂ। ਸਿੱਖ ਪੰਥ ਨਿਮਾਣਿਆਂ ਦਾ ਮਾਣ, ਨਿਤਾਣਿਆਂ ਦਾ ਤਾਣ ਤੇ ਨਿਆਸਰਿਆਂ ਦੇ ਆਸਰੇ ਦਾ ਮੁੱਦਈ ਹੈ। ਇਸ ਦਾ ਉਦੇਸ਼ ਐਸਾ ਭਾਈਚਾਰਕ ਨਿਜ਼ਾਮ ਸਿਰਜਣਾ ਹੈ ਜਿੱਥੇ ਸਮਾਜਿਕ ਬਰਾਬਰੀ, ਭਰਾਤਰੀ-ਭਾਵ, ਪਰਉਪਕਾਰ, ਪ੍ਰੇਮ-ਪਿਆਰ, ਹੱਕ, ਸੱਚ, ਨੇਕੀ, ਇਨਸਾਫ ਵਰਗੀਆਂ ਉੱਚੀਆਂ

ਕਦਰਾਂ-ਕੀਮਤਾਂ ਸਰਸ਼ਾਰ ਹੋਣ। ਇਹੋ ਜਿਹੀ ਸਮਾਜਿਕ ਵਿਵਸਥਾ ਕਾਇਮ ਕਰਨੀ ਹੈ ਜੋ ਸਚਮੁੱਚ 'ਹਲੇਮੀ ਰਾਜ' ਦਾ ਸੁਪਨਾ ਸਾਕਾਰ ਕਰੇ। ਸਾਰੇ ਸ਼ਹਿਰੀ ਬੇਗਾਨਗੀ ਨਹੀਂ ਬਲਕਿ *ਸਭੇ ਸਾਝੀਵਾਲ ਸਦਾਇਨਿ* ਦਾ ਫ਼ਖ਼ਰ ਮਹਿਸੂਸ ਕਰਨ। ਉਪਰੋਕਤ ਮਿਸ਼ਨ ਹਾਲੇ ਵੀ ਅਧੂਰਾ ਹੈ। ਇਸ ਮਿਸ਼ਨ ਦੀ ਪ੍ਰਾਪਤੀ ਦਾ ਸਫਰ ਭਾਵੇਂ ਲੰਬਾ ਤੇ ਸੰਘਰਸ਼ਮਈ ਹੈ, ਪਰ ਅਸੰਭਵ ਨਹੀਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਦੇਸ਼ ਸਾਰੇ ਵਿਸ਼ਵ ਲਈ ਸਰਬ-ਸਾਂਝਾ ਹੈ। ਸਿੱਖ ਪੰਥ ਵਿਚ ਸ਼ਾਮਲ ਹਰ ਪੇਸ਼ਾਵਰ ਜਾਤ ਤੇ ਵਰਗ ਨੇ ਇਸ ਦੀ ਉਨਤੀ ਵਿਚ ਬੜਾ ਵਡਮੁੱਲਾ ਯੋਗਦਾਨ ਪਾਇਆ ਹੈ। ਭਾਵੇਂ ਸਿੱਖ ਧਰਮ ਦੀ ਸਮਾਜਿਕ ਵਿਵਸਥਾ ਵਿਚ ਕਿਸੇ ਜਾਤ ਜਾਂ ਵਰਗ ਨੂੰ ਕੋਈ ਵਿਸ਼ੇਸ਼ ਅਧਿਕਾਰ ਪ੍ਰਾਪਤ ਨਹੀਂ ਤੇ ਨਾ ਇਹ ਕਿਸੇ ਨਾਲ ਵਿਤਕਰੇ ਦੀ ਹਮਾਇਤ ਕਰਦਾ ਹੈ, ਪਰ ਅਫ਼ਸੋਸ ਕਿ ਪੰਥ ਵਿਚ ਹਾਲੇ ਵੀ ਕਈ ਵਰਗ ਸਮਾਜਿਕ ਨਾ-ਬਰਾਬਰੀ ਦਾ ਸ਼ਿਕਾਰ ਹਨ ਅਤੇ ਆਰਥਿਕ ਤੌਰ 'ਤੇ ਗਰੀਬੀ ਦਾ ਜੀਵਨ ਬਸਰ ਕਰਨ ਲਈ ਮਜ਼ਬੂਰ ਹਨ। ਆਧੁਨਿਕ ਯੁੱਗ ਵਿਚ ਇਨ੍ਹਾਂ ਦੇ ਜੀਵਨ ਪੱਧਰ ਨੂੰ ਸੁਧਾਰਨਾ, ਇਨ੍ਹਾਂ ਨੂੰ ਬਰਾਬਰੀ ਦਾ ਅਹਿਸਾਸ ਕਰਵਾਉਣਾ ਤੇ ਸਿੱਖ ਪੰਥ ਦੀ ਮੁੱਖ-ਧਾਰਾ ਵਿਚ ਯੋਗ ਤੇ ਸਹੀ ਸਥਾਨ ਦਿਵਾਉਣ ਲਈ ਨੇਕ-ਨੀਤੀ ਨਾਲ ਜੰਗੀ ਪੱਧਰ ਉੱਪਰ ਉਪਰਾਲੇ ਕਰਨ ਦੀ ਅਤਿਅੰਤ ਲੋੜ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਸਤਰੀ ਨੂੰ ਸਤਿਕਾਰ ਹੀ ਨਹੀਂ ਦਿੱਤਾ ਬਲਕਿ ਇਸਤਰੀ ਜਾਤ ਨਾਲ ਭਾਰਤ ਵਿਚ ਹੋ ਰਹੀ ਬੇ-ਇਨਸਾਫੀ ਤੇ ਵਿਤਕਰੇ ਦਾ ਵੀ ਵਿਰੋਧ ਕੀਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸਤਰੀ ਨੂੰ ਮਰਦ ਦੇ ਈਮਾਨ ਦੀ ਰਖਵਾਲੀ ਦੱਸਿਆ। ਭਾਈ ਗੁਰਦਾਸ ਜੀ ਨੇ ਸਿੱਖਾਂ ਨੂੰ ਪਰਾਈ ਇਸਤਰੀ ਨਾਲ ਉਸ ਦੀ ਉਮਰ ਦੇ ਲਿਹਾਜ਼ ਅਨੁਸਾਰ ਵਿਹਾਰ ਕਰਨ ਭਾਵ *ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ* ਦੀ ਤਾਕੀਦ ਕੀਤੀ। ਖਾਲਸਾ ਰਹਿਤ ਵਿਚ ਕੁੜੀ-ਮਾਰ ਨਾਲ ਨਾ-ਮਿਲਵਰਤਨ ਦਾ ਆਦੇਸ਼ ਦਰਜ ਹੈ। ਅਫ਼ਸੋਸ ਹੈ ਕਿ ਸਿੱਖਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਆਪਣੇ ਇਤਿਹਾਸ ਤੋਂ ਕੋਈ ਸਬਕ ਨਹੀਂ ਲਿਆ। ਆਧੁਨਿਕ ਸਮੇਂ ਵਿਚ ਕੁੜੀ-ਮਾਰਾਂ ਨੇ ਭਰੂਣ ਹੱਤਿਆਵਾਂ ਕਰ ਕੇ ਸਿੱਖਾਂ ਦੀ ਆਬਾਦੀ ਵਿਚ ਇਸਤਰੀ-ਮਰਦ ਦੇ ਅਨੁਪਾਤ ਵਿਚ ਗੰਭੀਰ ਕਿਸਮ ਦਾ ਅਸਾਵਾਂਪਣ ਪੈਦਾ ਕਰ ਦਿੱਤਾ ਹੈ। ਸਮਾਜ ਵਿਚ ਇਸਤਰੀਆਂ ਵਿਰੁੱਧ ਅਪਰਾਧਾਂ ਦੀ ਕੋਈ ਕਮੀ ਨਹੀਂ। ਹਰ ਰੋਜ਼ ਅਨੇਕਾਂ ਇਸਤਰੀਆਂ ਬੇਪੱਤੀ, ਬਦਨਾਮੀ, ਬਦਸਲੂਕੀ ਤੇ ਘਰੇਗੀ ਹਿੰਸਾ ਦਾ ਸ਼ਿਕਾਰ ਹੁੰਦੀਆਂ ਹਨ। ਆਧੁਨਿਕ ਯੁੱਗ ਵਿਚ ਉਪਰੋਕਤ ਕਿਸਮ ਦੀਆਂ ਸਮਾਜਿਕ ਬੁਰਾਈਆਂ ਦੇ ਖਾਤਮੇ ਲਈ ਹੱਲ ਭਾਲਣ ਦੀ ਲੋੜ ਹੈ। ਅਸਲ ਵਿਚ ਇਸਤਰੀ ਜਾਤੀ ਦਾ ਉਥਾਨ ਸਿੱਖ ਪੰਥ ਦੇ ਉੱਜਵਲ ਭਵਿੱਖ ਦਾ ਜ਼ਾਮਨ ਹੈ। ਇਸ ਪ੍ਰਤੀ ਸਿੱਖ ਪੰਥ ਨੂੰ ਸੰਜੀਦਾ ਹੋ ਕੇ ਪ੍ਰੋਗਰਾਮ ਉਲੀਕਣੇ ਚਾਹੀਦੇ ਹਨ।

ਪਿਛਲੀ ਸਦੀ ਵਿਚ ਮਨੁੱਖ ਨੇ ਸਾਇੰਸ ਤੇ ਟੈਕਨਾਲੋਜੀ ਦੇ ਪੱਖੋਂ ਬੜੀ ਤਰੱਕੀ ਕੀਤੀ ਹੈ। ਇਸ ਨਾਲ ਮਨੁੱਖ ਦਾ ਇਸ ਸੰਸਾਰ ਉੱਪਰ ਜੀਵਨ ਬੜਾ ਸੁਖੀ, ਸਹਿਲ ਤੇ

ਖੁਸ਼ਗਵਾਰ ਹੋ ਗਿਆ ਹੈ, ਪਰ ਦੂਜੇ ਪਾਸੇ ਬਦੀ ਦੇ ਹੋਰ ਅਨੇਕਾਂ ਰੂਪ ਪ੍ਰਗਟ ਹੋ ਗਏ ਹਨ। ਨੈਤਿਕ ਤੇ ਸਮਾਜਿਕ ਬੁਰਾਈਆਂ ਦੀ ਭਰਮਾਰ ਹੈ। ਜਨਤਕ ਜੀਵਨ ਵਿੱਚੋਂ ਨੈਤਿਕ ਤੇ ਅਧਿਆਤਮਕ ਕਦਰਾਂ-ਕੀਮਤਾਂ ਅਲੋਪ ਹੋ ਰਹੀਆਂ ਹਨ। ਬੇਈਮਾਨੀ, ਗਬਨ, ਰਿਸ਼ਵਤਖੋਰੀ ਤੇ ਠੱਗੀ-ਠੋਰੀ ਦੇ ਨਵੇਂ ਤੋਂ ਨਵੇਂ ਗੜਬੜ-ਘੋਟਾਲੇ ਉਜਾਗਰ ਹੋ ਰਹੇ ਹਨ। ਵਿਕਾਸਸ਼ੀਲ ਦੇਸ਼ਾਂ ਦੀ ਆਬਾਦੀ ਵਿਚ ਬੇਤਹਾਸ਼ਾ ਵਾਧਾ ਹੋ ਗਿਆ ਹੈ। ਇਸ ਨਾਲ ਭੁੱਖਮਰੀ, ਗਰੀਬੀ, ਅਨਪੜ੍ਹਤਾ, ਬੇਰੋਜ਼ਗਾਰੀ ਆਦਿ ਸਮਾਜਿਕ ਬੁਰਾਈਆਂ ਨੂੰ ਠੱਲ੍ਹ ਨਹੀਂ ਪੈ ਰਹੀ। ਇਨ੍ਹਾਂ ਮੁਲਕਾਂ ਦੀ ਅਬਾਦੀ ਦਾ ਵੱਡਾ ਹਿੱਸਾ ਨਿਵਾਸ, ਖੁਰਾਕ, ਵਿੱਦਿਆ ਤੇ ਸਿਹਤ ਦੀਆਂ ਬੁਨਿਆਦੀ ਸਹੂਲਤਾਂ ਤੋਂ ਸੱਖਣਾ ਹੈ। ਨਸ਼ੀਲੇ ਪਦਾਰਥਾਂ ਦੇ ਸੇਵਨ ਵਿਚ ਵਾਧਾ ਹੋ ਰਿਹਾ ਹੈ। ਏਡਜ਼ ਵਰਗੀਆਂ ਲਾ-ਇਲਾਜ਼ ਬੀਮਾਰੀਆਂ ਫੈਲ ਰਹੀਆਂ ਹਨ। ਮਨੁੱਖੀ ਅਧਿਕਾਰਾਂ ਦੀ ਉਲੰਘਣਾ ਤੇ ਸਮਾਜਿਕ ਨਿਆਂ ਦੀ ਅਣਹੋਂਦ ਕਾਰਨ ਲੋਕ ਅੱਤਵਾਦ ਜਾਂ ਜ਼ੇਹਾਦ ਦੇ ਰਸਤੇ ਉੱਪਰ ਚੱਲ ਪਏ ਹਨ। ਇਨਸਾਫ ਦੀ ਪ੍ਰਾਪਤੀ ਤੇ ਹੱਕਾਂ ਦੀ ਰਾਖੀ ਲਈ ਕੁਝ ਲੋਕ ਮਨੁੱਖੀ ਬੰਬ ਬਣਨ ਲੱਗ ਪਏ ਹਨ। ਇਹੋ ਜਿਹੇ ਲੋਕਾਂ ਦੇ ਸ਼ੰਕਿਆਂ ਨੂੰ ਨਿਵਿਰਤ ਕਰ ਕੇ ਉਨ੍ਹਾਂ ਦੇ ਦਿਲਾਂ ਨੂੰ ਜਿੱਤਣ ਦੀ ਲੋੜ ਹੈ। ਆਧੁਨਿਕ ਯੁੱਗ ਵਿਚ ਲੋਕਾਈ ਨੂੰ ਨੈਤਿਕ ਤੇ ਅਧਿਆਤਮਕ ਕਦਰਾਂ-ਕੀਮਤਾਂ ਦਾ ਸਬਕ ਦੇਣ ਦੀ ਲੋੜ ਹੈ। ਉਪਰੋਕਤ ਕਿਸਮ ਦੀਆਂ ਨੈਤਿਕ ਤੇ ਸਮਾਜਿਕ ਬੁਰਾਈਆਂ ਵਿਰੁੱਧ ਜਨਤਕ ਪੱਧਰ 'ਤੇ ਸੰਘਰਸ਼ ਛੇੜਨਾ ਚਾਹੀਦਾ ਹੈ। ਵਿਸ਼ਵ ਪੱਧਰ 'ਤੇ ਸਿਹਤਮੰਦ ਤੇ ਸੱਭਿਅਕ ਸਮਾਜ ਦੀ ਸਿਰਜਣਾ ਕਰਨੀ ਤੇ ਆਦਰਸ਼ ਨਾਗਰਿਕ ਪੈਦਾ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਦੇਸ਼ ਬੜਾ ਹੀ ਗੁਣਕਾਰੀ ਹੈ।

ਸਿੱਖ ਧਰਮ ਰੱਬੀ ਇਲਹਾਮ ਉੱਪਰ ਕਿਸੇ ਵੀ ਇਕ ਕੌਮ ਜਾਂ ਧਰਮ ਦੇ ਏਕਾਧਿਕਾਰ ਨੂੰ ਸਵੀਕਾਰ ਨਹੀਂ ਕਰਦਾ। ਕਿਸੇ ਕੌਮ ਦੇ ਧਾਰਮਿਕ ਅਧਿਕਾਰਾਂ ਨੂੰ ਕੁਚਲਣਾ ਤੇ ਹਾਕਮ ਸ਼੍ਰੇਣੀ ਦੇ ਧਰਮ ਵਿਚ ਹੋਰਨਾਂ ਨੂੰ ਪ੍ਰਵਰਤਿਤ ਕਰਨ ਲਈ ਰਾਜ-ਸੱਤਾ ਦਾ ਪ੍ਰਯੋਗ ਕਰਨਾ, ਸਿੱਖ ਪੰਥ ਦਾ ਉਦੇਸ਼ ਨਹੀਂ। ਸਿੱਖ ਗੁਰੂ ਸਾਹਿਬਾਨ ਨੇ ਮੁਗ਼ਲ ਬਾਦਸ਼ਾਹਾਂ ਦੀ ਭਾਰਤ ਵਿਚ ਇਕ-ਰੂਪ ਧਾਰਮਿਕ-ਸਮਾਜਿਕ ਵਿਵਸਥਾ ਕਾਇਮ ਕਰਨ ਦੀ ਨੀਤੀ ਦਾ ਵਿਰੋਧ ਕੀਤਾ ਸੀ। ਉਹ ਭਾਰਤ ਵਿਚ ਬਹੁ-ਵਿਧ ਧਾਰਮਿਕ ਵਿਵਸਥਾ ਦੇ ਹਮਾਇਤੀ ਸਨ। ਉਨ੍ਹਾਂ ਦੀ ਬਾਣੀ ਹਿੰਦੂ ਅਤੇ ਮੁਸਲਮਾਨਾਂ ਦੋਨਾਂ ਨੂੰ ਆਪੋ-ਆਪਣੇ ਧਾਰਮਿਕ ਅਕੀਦੇ ਅਨੁਸਾਰ ਨੇਕ ਇਨਸਾਨ ਬਣਨ ਦੀ ਪ੍ਰੇਰਨਾ ਕਰਦੀ ਹੈ। ਸਿੱਖ ਗੁਰੂ ਸਾਹਿਬਾਨ ਨੇ ਹਿੰਦੂ ਭਗਤਾਂ, ਜੋਗੀਆਂ, ਸਿੱਧਾਂ ਅਤੇ ਮੁਸਲਿਮ ਸੂਫੀਆਂ ਨਾਲ ਖੁੱਲ-ਏ-ਆਮ ਸੰਵਾਦ ਕਰ ਕੇ ਭਾਰਤ ਵਿਚ ਅੰਤਰ-ਧਰਮ ਸੰਵਾਦ ਦਾ ਇਕ ਨਵਾਂ ਇਤਿਹਾਸ ਰਚਿਆ। ਧਾਰਮਿਕ ਸੰਕੀਰਣਤਾ ਤੇ ਕੱਟੜਤਾ ਦੀ ਭਾਵਨਾ ਨੂੰ ਖਤਮ ਕਰਨ ਤੇ ਕਈ ਪ੍ਰਕਾਰ ਦੀਆਂ ਗਲਤਫਹਿਮੀਆਂ ਨੂੰ ਦੂਰ ਕਰਨ ਲਈ ਇਸ ਤਰ੍ਹਾਂ ਦਾ ਮੇਲ-ਮਿਲਾਪ, ਬੜਾ ਕਾਰਗਰ ਸਿੱਧ ਹੋਇਆ।

ਅਜੋਕੇ ਯੁੱਗ ਵਿਚ ਧਰਮ ਦੇ ਨਾਮ ਹੇਠ ਅਨੇਕਾਂ ਝਗੜੇ ਤੇ ਫਸਾਦ ਹੋ ਰਹੇ ਸਨ। ਧਾਰਮਿਕ ਜਨੂੰਨ ਕਾਰਨ ਬੇਸ਼ਕੀਮਤੀ ਮਨੁੱਖੀ ਜਾਨਾਂ ਦਾ ਘਾਣ ਹੋ ਰਿਹਾ। ਘਰ-ਘਾਟ

ਅੱਗ ਦੀ ਭੇਟ ਚੜ੍ਹ ਰਹੇ ਹਨ। ਵਿਸ਼ਵ ਰਾਜਨੀਤੀ ਨੇ ਅਜਿਹੇ ਹਾਲਾਤ ਪੈਦਾ ਕਰ ਦਿੱਤੇ ਹਨ ਕਿ ਸੱਭਿਆਤਾਵਾਂ ਵਿਚਕਾਰ ਟਕਰਾਅ ਦਾ ਖ਼ਤਰਾ ਮੰਡਰਾਅ ਰਿਹਾ ਹੈ। ਭਵਿੱਖ ਵਿਚ ਐਸੇ ਟਕਰਾਅ ਨੂੰ ਟਾਲਣ ਲਈ ਅੰਤਰ-ਧਰਮ ਸੰਬੰਧਾਂ ਵਿਚ ਸੁਧਾਰ ਦੀ ਜ਼ਰੂਰਤ ਹੈ। ਅੰਤਰ-ਧਰਮ ਸੰਵਾਦ ਰਾਹੀਂ ਸਹਿਹੋਂਦ ਦੀ ਭਾਵਨਾ ਨੂੰ ਜਾਗ੍ਰਿਤ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਾਡਲ ਸਾਰੇ ਵਿਸ਼ਵ ਲਈ ਪੱਥ-ਪ੍ਰਦਰਸ਼ਕ ਬਣ ਸਕਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਅਕਾਲ ਪੁਰਖ ਨੇ ਆਪਣੇ ਆਪ ਨੂੰ ਪ੍ਰਗਟ ਕਰਨ ਉਪਰੰਤ ਕੁਦਰਤ ਦੀ ਸਾਜਣਾ ਕੀਤੀ। ਕਾਦਰ ਇਸ ਕੁਦਰਤ ਦੇ ਜ਼ੱਰੇ ਜ਼ੱਰੇ ਵਿਚ ਮੌਜੂਦ ਹੈ। ਇਹ ਧਰਤੀ ਮਨੁੱਖ ਲਈ ਧਰਮਸਾਲ ਦੇ ਵਾਂਗ ਪਵਿੱਤਰ ਹੈ। ਇਸ ਦੀ ਸਾਂਭ-ਸੰਭਾਲ ਕਰਨਾ ਮਨੁੱਖ ਦਾ ਇਖ਼ਲਾਕੀ ਫ਼ਰਜ਼ ਹੈ, ਪਰ ਮਨੁੱਖ ਨੇ ਅਕਾਲ ਪੁਰਖ ਦੀ ਇਸ ਵਡਮੁੱਲੀ ਸੌਗਾਤ ਨੂੰ ਵੀ ਨਹੀਂ ਸੰਭਾਲਿਆ। ਕੁਦਰਤੀ ਵਸੀਲਿਆਂ ਦੀ ਬੇਤਹਾਸ਼ਾ ਵਰਤੋਂ ਕਾਰਨ ਬਹੁਤ ਸਾਰੇ ਜੀਵ-ਜੰਤੂ, ਪਸ਼ੂ-ਪੰਛੀ, ਬੇਸ਼ਕੀਮਤੀ ਦਰੱਖਤ ਤੇ ਜੜ੍ਹੀ-ਬੂਟੀਆਂ ਧਰਤੀ ਤੋਂ ਅਲੋਪ ਹੋ ਰਹੇ ਹਨ। ਇਸ ਨਾਲ ਮੌਸਮ ਵਿਚ ਗ਼ੈਰ-ਕੁਦਰਤੀ ਬਦਲਾਅ ਆ ਰਿਹਾ ਹੈ। ਭੂਚਾਲ, ਸੁਨਾਮੀ, ਹੜ੍ਹ, ਤੂਫਾਨ ਆਦਿ ਕੁਦਰਤੀ ਆਫ਼ਤਾਂ ਕਹਿਰ ਬਰਸਾ ਰਹੀਆਂ ਹਨ। ਫਸਲਾਂ ਉੱਪਰ ਕੀਟ-ਨਾਸ਼ਕ ਦਵਾਈਆਂ ਦੀ ਵਰਤੋਂ ਨੇ ਫਲ, ਸਬਜ਼ੀਆਂ ਤੇ ਅਨਾਜ਼ ਜ਼ਹਿਰੀਲੇ ਕਰ ਦਿੱਤੇ ਹਨ। ਉਦਯੋਗਾਂ ਨਾਲ ਜਿੱਥੇ ਵਿਕਾਸ ਨੂੰ ਹੁਲਾਰਾ ਮਿਲਿਆ ਹੈ, ਉੱਥੇ ਇਸ ਦਾ ਵਾਤਾਵਰਨ ਉੱਪਰ ਵੀ ਬਹੁਤ ਬੁਰਾ ਪ੍ਰਭਾਵ ਪਿਆ ਹੈ। ਅਕਾਸ਼ ਵਿਚਲੀ ਓਜ਼ੋਨ ਦੀ ਪਰਤ ਵਿਚ ਛੇਕ ਹੋ ਗਿਆ ਹੈ। ਜਿਨ੍ਹਾਂ ਤੱਤਾਂ ਤੋਂ ਕਾਦਰ ਨੇ ਸ੍ਰਿਸ਼ਟੀ ਨੂੰ ਸਾਜਿਆ ਹੈ, ਉਹ ਸਾਰੇ ਮਨੁੱਖ ਨੇ ਪ੍ਰਦੂਸ਼ਿਤ ਕਰ ਦਿੱਤੇ ਹਨ। ਰੌਲੇ-ਰੱਪੇ ਤੇ ਸ਼ੋਰ-ਸ਼ਰਾਬੇ ਨੇ ਚੌਗਿਰਦਾ ਅਸ਼ਾਂਤ ਕਰ ਦਿੱਤਾ ਹੈ। ਸਮੁੱਚਾ ਵਾਤਾਵਰਨ ਅਜਿਹਾ ਪ੍ਰਦੂਸ਼ਿਤ ਹੋ ਗਿਆ ਹੈ ਕਿ ਸ਼ੁੱਧ ਹਵਾ ਤੇ ਪਾਣੀ ਵੀ ਨਸੀਬ ਨਹੀਂ ਹੋ ਰਿਹਾ। ਇਸ ਨਾਲ ਮਨੁੱਖ ਦਾ ਇਸ ਧਰਤੀ ਉੱਪਰ ਭਵਿੱਖ ਗਹਿਰੇ ਸੰਕਟ ਵਿਚ ਹੈ। ਵਾਤਾਵਰਨ ਵਿਚ ਪੈਦੇ ਹੋਏ ਪ੍ਰਦੂਸ਼ਣ ਤੇ ਅਸਾਂਵੇਂਪਣ ਦੇ ਸੰਕਟ ਨਾਲ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਦੀ ਰੋਸ਼ਨੀ ਵਿਚ ਬਾਖ਼ੂਬੀ ਨਿਪਟ ਸਕਦੇ ਹਾਂ।

ਆਧੁਨਿਕ ਯੁੱਗ ਦੇ ਇਹ ਕੁਝ ਅਜਿਹੇ ਭੱਖਦੇ ਮਸਲੇ ਹਨ ਜਿਨ੍ਹਾਂ ਦੀ ਨਿਵਿਰਤੀ ਕਰਨੀ ਹੋਵੇਗੀ। ਇਨ੍ਹਾਂ ਬਾਰੇ ਬੇਰੁਖ਼ੀ ਜਾਂ ਲਾਪਰਵਾਹੀ ਨਹੀਂ ਬਲਕਿ ਸੰਜੀਦਾ ਹੋਣ ਦੀ ਲੋੜ ਹੈ। ਇਨ੍ਹਾਂ ਵਿੱਚੋਂ ਕੁਝ ਦਾ ਸੰਬੰਧ ਸਿੱਖ ਪੰਥ ਨਾਲ ਤੇ ਕੁਝ ਸਮੁੱਚੇ ਵਿਸ਼ਵ ਨਾਲ ਸੰਬੰਧਿਤ ਹਨ। ਇਨ੍ਹਾਂ ਦੇ ਸਮਾਧਾਨ ਲਈ ਸਕਾਰਾਤਮਕ ਯਤਨ ਤੇ ਵਿਉਂਤਬੰਦੀ ਕਰਨਾ ਸਮੇਂ ਦੀ ਲੋੜ ਹੈ। ਯੂ. ਐਨ. ਓ. ਵਰਗੀਆਂ ਕੌਮਾਂਤਰੀ ਜਥੇਬੰਦੀ ਇਨ੍ਹਾਂ ਨੂੰ ਸੁਲਝਾਉਣ ਲਈ ਵਿਚਾਰ-ਵਿਮਰਸ਼ ਵਿਚ ਵਿਅਸਤ ਹਨ। ਕੌਮਾਂਤਰੀ ਪੱਧਰ ਉੱਪਰ ਵਿਚਾਰ-ਵਟਾਂਦਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਦੇਸ਼ ਨੂੰ ਪ੍ਰਸਤੁਤ ਕਰਨਾ ਤੇ ਅਜੋਕੇ ਯੁੱਗ ਵਿਚ ਸਮੁੱਚੀ ਮਾਨਵਤਾ ਨੂੰ ਦਰਪੇਸ਼ ਸੰਕਟ ਨਾਲ ਨਜਿੱਠਣ ਲਈ ਇਸ ਦੀ ਪ੍ਰਸੰਗਿਕਤਾ ਨੂੰ ਉਜਾਗਰ ਕਰਨਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਸਾਏ ਆਦਰਸ਼ ਉੱਤੇ ਅਮਲ ਕਰਨਾ ਸਿੱਖ ਪੰਥ ਦਾ ਕੌਮੀ ਤੇ ਇਖ਼ਲਾਕੀ ਫਰਜ਼ ਹੈ। ■

# ਨੌਂ ਪ੍ਰਾਚੀਨ ਬੀਰ-ਰਸੀ ਵਾਰਾਂ

## ਜਿਨ੍ਹਾਂ ਦੀਆਂ ਧੁਨੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਵਾਨਗੀ ਮਿਲੀ

*-ਸ. ਸਿਮਰਜੀਤ ਸਿੰਘ**

'ਧੁਨੀ' ਸ਼ਬਦ ਦਾ ਪਿਛੋਕੜ 'ਧਵਨੀ' ਸ਼ਬਦ ਨਾਲ ਜੁੜਿਆ ਮੰਨਿਆ ਜਾਂਦਾ ਹੈ, ਜਿਸ ਦਾ ਅਰਥ ਹੈ ਨਾਦ ਜਾਂ ਅਵਾਜ਼, ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸ਼ਬਦ ਦੀ ਵਰਤੋਂ ਵਿਸ਼ੇਸ਼ ਸੰਕੇਤ ਲਈ ਕੀਤੀ ਗਈ ਹੈ ਜਿਸ ਤੋਂ ਭਾਵ ਹੈ- ਗਾਉਣ ਦੀ ਧਾਰਨਾ ਜਾਂ ਵਿਧੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਨ ਸਮੇਂ ਜਿੱਥੇ ਬਾਣੀ ਨੂੰ ਰਾਗਾਂ ਵਿਚ ਸਮੋਇਆ ਹੈ, ਉੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵਾਰਾਂ 'ਚੋਂ ਨੌਂ ਵਾਰਾਂ ਨੂੰ ਗਾਉਣ ਲਈ ਲੋਕ-ਕਾਵਿ ਦੇ ਗਾਉਣ ਦੀ ਪਰੰਪਰਾ ਵਿਚ ਪੁਰਾਤਨ ਲੋਕ-ਵਾਰਾਂ ਦੀਆਂ ਧੁਨੀਆਂ ਵੱਲ ਸੰਕੇਤ ਵੀ ਕੀਤਾ ਹੈ। ਅਜਿਹੇ ਸੰਕੇਤ ਕੇਵਲ ਨੌਂ ਵਾਰਾਂ ਨਾਲ ਦਿੱਤੇ ਮਿਲਦੇ ਹਨ।

ਜੋ ਕਹਾਣੀਆਂ ਇਨ੍ਹਾਂ ਵਾਰਾਂ ਨਾਲ ਜੁੜੀਆਂ ਹੋਈਆਂ ਹਨ ਭਾਵੇਂ ਉਨ੍ਹਾਂ ਦਾ ਗੁਰਬਾਣੀ ਨਾਲ ਸਿੱਧਾ ਸੰਬੰਧ ਨਹੀਂ ਹੈ, ਪਰ ਇਨ੍ਹਾਂ ਵਾਰਾਂ 'ਚ ਵਰਣਨ ਕੀਤੀਆਂ ਪ੍ਰਾਚੀਨ ਇਤਿਹਾਸਿਕ ਲੜਾਈਆਂ ਬਾਰੇ ਜਾਣਨ ਦੀ ਜਿਗਿਆਸਾ ਪਾਠਕਾਂ 'ਚ ਪਾਈ ਜਾਂਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਧੁਨੀਆਂ ਨੂੰ ਉਸ ਸਮੇਂ ਲੋਕਾਂ ਵਿਚ ਪ੍ਰਚਲਿਤ ਹੋਣ ਕਾਰਨ ਅਤੇ ਲੋਕਾਂ ਦੀਆਂ ਮਨਭਾਉਂਦੀਆਂ ਹੋਣ ਕਰਕੇ ਲੋਕਾਂ ਦੇ ਮਨਾਂ 'ਤੇ ਸਿੱਧਾ ਅਸਰ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਇਨ੍ਹਾਂ ਵਾਰਾਂ ਨੂੰ ਇਨ੍ਹਾਂ ਧੁਨੀਆਂ 'ਤੇ ਗਾਉਣ ਦਾ ਆਦੇਸ਼ ਦਿੱਤਾ ਹੈ।

**੧. ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਦੀ ਵਾਰ:** ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਮਾਝ ਕੀ ਵਾਰ ਮਹਲਾ ੧' ਨੂੰ ਇਸ ਧੁਨ ਉੱਪਰ ਗਾਉਣ ਦਾ ਆਦੇਸ਼ ਕੀਤਾ ਹੈ। 'ਮੁਰੀਦ' ਤੇ 'ਚੰਦ੍ਰਹੜਾ' ਅਕਬਰ ਦੇ ਦੋ ਰਾਜਪੂਤ ਫੌਜੀ ਸਨ। ਮੁਰੀਦ ਨੂੰ ਮਲਕ ਦਾ ਖ਼ਿਤਾਬ ਮਿਲਿਆ ਹੋਇਆ ਸੀ ਜਿਸ ਕਰਕੇ ਉਸ ਨੂੰ ਮਲਕ ਮੁਰੀਦ ਕਿਹਾ ਜਾਂਦਾ ਸੀ। ਚੰਦ੍ਰਹੜਾ ਦੀ ਜੱਦ ਦਾ ਨਾਂ ਸੋਹੀਆ ਸੀ, ਇਸ ਲਈ ਚੰਦ੍ਰਹੜਾ ਸੋਹੀਆ ਦੇ ਨਾਂ ਨਾਲ ਪ੍ਰਸਿੱਧ ਸੀ। ਉੱਪਰੋਂ ਤਾਂ ਇਹ ਦੋਸਤ ਸਨ, ਪਰ ਵਿੱਚੋਂ ਇਕ ਦੂਜੇ ਨਾਲ ਦੁਸ਼ਮਣੀ ਰੱਖਦੇ ਸਨ।

ਇਕ ਵਾਰ ਸਰਹੱਦ ਵਿਚ ਬਗ਼ਾਵਤ ਹੋ ਗਈ। ਅਕਬਰ ਨੇ ਬਾਗੀਆਂ ਨੂੰ ਸੋਧਣ ਅਤੇ ਉਨ੍ਹਾਂ ਤੋਂ ਜੁਰਮਾਨਾ ਤੇ ਕਰ ਵਸੂਲ ਕਰਨ ਲਈ ਮਲਕ ਮੁਰੀਦ ਨੂੰ ਭੇਜਿਆ। ਮਲਕ ਮੁਰੀਦ ਬੜਾ ਬਹਾਦਰ ਸੂਰਮਾ ਸੀ। ਉਸ ਦਾ ਨਾਂ ਸੁਣਦਿਆਂ ਹੀ ਬਾਗੀਆਂ ਨੇ ਹਥਿਆਰ ਸੁੱਟ ਦਿੱਤੇ ਤੇ ਜੁਰਮਾਨਾ ਭਰ ਦਿੱਤਾ, ਪਰ ਕਰ ਵਾਸਤੇ ਕੁਝ ਸਮਾਂ ਮੰਗਿਆ। ਜੁਰਮਾਨੇ ਦਾ ਰੁਪਿਆ ਅਕਬਰ ਨੂੰ ਦਿੱਲੀ ਭੇਜ ਦਿੱਤਾ। ਬਾਗ਼ੀਆਂ ਨੂੰ ਸੋਧਣ ਲਈ ਅਤੇ ਕਰ ਇਕੱਠਾ ਕਰਨ ਲਈ ਕੁਝ ਸਮੇਂ ਵਾਸਤੇ ਉੱਥੇ ਹੀ ਠਹਿਰ ਗਿਆ।

**ਮੀਤ ਸਕੱਤਰ ਅਤੇ ਮੁੱਖ ਸੰਪਾਦਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਕੁਝ ਸਮਾਂ ਲੰਘ ਗਿਆ। ਮਲਕ ਮੁਰੀਦ ਆਪਣੀ ਡਿਊਟੀ ਵਿਚ ਇੰਨਾ ਰੁੱਝ ਗਿਆ ਕਿ ਵੇਲੇ ਸਿਰ ਮਾਮਲਾ (ਕਰ) ਵਸੂਲ ਕਰ ਕੇ ਦਿੱਲੀ ਨਾ ਭੇਜ ਸਕਿਆ। ਚੰਦ੍ਰਹੜਾ ਸੋਹੀਆ ਨੇ ਮੌਕਾ ਤਾੜ ਕੇ ਅਕਬਰ ਦੇ ਦਰਬਾਰ ਵਿਚ ਝੂਠੀ ਖ਼ਬਰ ਉਡਾ ਦਿੱਤੀ ਕਿ ਮਲਕ ਮੁਰੀਦ ਬਾਗ਼ੀਆਂ ਨਾਲ ਰਲ ਗਿਆ ਹੈ। ਅਕਬਰ ਨੇ ਇਕ ਭਾਰੀ ਫੌਜ ਦੇ ਕੇ ਚੰਦ੍ਰਹੜਾ ਸੋਹੀਆ ਨੂੰ ਮਲਕ ਮੁਰੀਦ ਨੂੰ ਸੋਧਣ ਲਈ ਭੇਜ ਦਿੱਤਾ।

ਚੰਦ੍ਰਹੜਾ ਦੀ ਚਾਲ ਦਾ ਮਲਕ ਮੁਰੀਦ ਨੂੰ ਆਪਣੇ ਸੂਹੀਆਂ ਪਾਸੋਂ ਪਤਾ ਲੱਗ ਗਿਆ ਸੀ। ਦੋਹਾਂ ਧਿਰਾਂ ਵਿਚ ਲਹੂ-ਵੀਟਵੀਂ ਲੜਾਈ ਹੋਈ। ਅਨੇਕਾਂ ਸਿਪਾਹੀ ਮਾਰੇ ਗਏ। ਮਾਲੀ ਅਤੇ ਜਾਨੀ ਨੁਕਸਾਨ ਕਾਫ਼ੀ ਹੋਣ ਕਰਕੇ ਚੰਦ੍ਰਹੜਾ ਨੇ ਮੁਰੀਦ ਨੂੰ ਚਿੱਠੀ ਲਿਖੀ ਕਿ ਇਸ ਤਰ੍ਹਾਂ ਸਿਪਾਹੀਆਂ ਨੂੰ ਮਰਵਾਉਣ ਦਾ ਕੋਈ ਲਾਭ ਨਹੀਂ, ਦੁਸ਼ਮਣੀ ਆਪਣੀ ਹੈ ਇਸ ਲਈ ਆਪਾਂ ਦੋ-ਦੋ ਹੱਥ ਕਰ ਲਈਏ।

ਅਗਲੇ ਦਿਨ ਮਲਕ ਮੁਰੀਦ ਤੇ ਚੰਦ੍ਰਹੜਾ ਸੋਹੀਆ ਇਕੱਲੇ ਮੈਦਾਨ ਵਿਚ ਆ ਨਿੱਤਰੇ। ਸ਼ਸਤਰ-ਵਿੱਦਿਆ ਵਿਚ ਨਿਪੁੰਨ ਹੋਣ ਕਰਕੇ ਦੋਵਾਂ ਨੇ ਚੰਗੇ ਕਰਤਬ ਵਿਖਾਏ। ਕਾਫ਼ੀ ਦੇਰ ਤਕ ਲੜਦੇ ਰਹੇ ਅਤੇ ਅੰਤ ਵਿਚ ਇਤਨੇ ਜ਼ਖ਼ਮੀ ਹੋ ਗਏ ਕਿ ਦੋਹਾਂ ਨੇ ਪ੍ਰਾਣ ਤਿਆਗ ਦਿੱਤੇ। ਜਿੱਤ ਹਾਰ ਕਿਸੇ ਦੀ ਵੀ ਨਹੀਂ ਹੋਈ। ਢਾਡੀਆਂ ਨੇ ਇਨ੍ਹਾਂ ਦੀ ਸੂਰਮਗਤੀ ਦੀ ਉਸਤਤੀ ਵਿਚ ਵਾਰ ਰਚੀ, ਜਿਸ ਦੀ ਇਕ ਪ੍ਰਸਿੱਧ ਪਉੜੀ ਇਸ ਤਰ੍ਹਾਂ ਹੈ:

*ਕਾਬੁਲ ਵਿਚ ਮੁਰੀਦ ਖਾਂ ਫੜਿਆ ਬਡ ਜੋਰ। ਚੰਦ੍ਰਹੜਾ ਲੈ ਫੌਜ ਕੋ ਚੜ੍ਹਿਆ ਬਡ ਤੌਰ।*
*ਦੋਹਾਂ ਕੰਧਾਰਾਂ ਮੁੰਹ ਜੁੜੇ ਦੰਮਾਮੇ ਦੌਰ। ਸ਼ਸਤ੍ਰ ਪਜੂਤੇ ਸੂਰਿਆਂ ਸਿਰ ਬੱਧੇ ਟੌਰ।*
*ਹੋਲੀ ਖੇਲੇਂ ਚੰਦ੍ਰਹੜਾ ਰੰਗ ਲਗੇ ਸੌਰ। ਦੋਵੇਂ ਤਰਫਾਂ ਜੁੱਟੀਆਂ ਸਰ ਵਗਨ ਕੌਰ।*
*ਮੈਂ ਭੀ ਰਾਇ ਸਦਾਇਸਾਂ ਵੜਿਆ ਲਾਹੌਰ। ਦੋਨੋਂ ਸੂਰੇ ਸਾਹਮਣੇ ਜੂਝੇ ਉਸ ਠੌਰ।*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦੇਖਿਆ ਕਿ ਇਹ ਅੱਠ-ਤੁਕੀ ਪਉੜੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਵਾਰ ਮਾਝ ਦਾ ਹੀ ਵਜ਼ਨ ਹੈ, ਜੋ ਦੇਸ਼ ਵਿਚ ਮਲਕ ਮੁਰੀਦ ਵਾਲੀ ਵਾਰ ਦਾ ਹੈ, ਪਰ ਮਲਕ ਮੁਰੀਦ ਵਾਰ ਨਾਲ ਬਾਣੀ ਦਾ ਕੋਈ ਸੰਬੰਧ ਨਹੀਂ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਧੁਨੀ ਲਿਖ ਕੇ ਹੁਕਮ ਦਿੱਤਾ ਕਿ ਵਾਰ ਮਾਝ ਨੂੰ ਇਸ ਧਾਰਨਾ 'ਤੇ ਗਾਵਣਾ ਹੈ:

*ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ॥* *(ਪੰਨਾ ੧੩੮)*

**੨. ਰਾਇ ਕਮਾਲਦੀ ਮੌਜਦੀ ਕੀ ਵਾਰ:** ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਉਚਾਰੀ ਬਾਣੀ 'ਗਉੜੀ ਕੀ ਵਾਰ ਮਹਲਾ ੫' ਨੂੰ ਇਸ ਧੁਨ 'ਤੇ ਗਾਉਣ ਦਾ ਆਦੇਸ਼ ਕੀਤਾ ਹੈ। ਰਾਇ ਸਾਰੰਗ ਤੇ ਰਾਇ ਕਮਾਲਦੀ (ਕਮਾਲਦੀਨ) ਦੋ ਸਕੇ ਭਰਾ ਸਨ, ਜੋ ਬਾਰਾਂ ਦੇਸ਼ ਦੇ ਸਰਦਾਰ ਸਨ। ਰਾਇ ਕਮਾਲਦੀ ਜੋ ਛੋਟਾ ਸੀ, ਵੱਡੇ ਭਰਾ ਦੀ ਜਗੀਰ-ਜਾਇਦਾਦ 'ਤੇ ਕਬਜ਼ਾ ਕਰਨਾ ਚਾਹੁੰਦਾ ਸੀ। ਉਸ ਨੇ ਰਾਇ ਸਾਰੰਗ ਵਿਰੁੱਧ ਬਗ਼ਾਵਤ ਦੀ ਝੂਠੀ ਖ਼ਬਰ ਉਡਾ ਦਿੱਤੀ। ਉਸ ਦੇਸ਼ ਦੇ ਰਾਜੇ ਨੇ ਬਿਨਾਂ ਸੋਚੇ-ਸਮਝੇ ਤੇ ਬਿਨਾਂ ਕੋਈ ਪੜਤਾਲ ਕੀਤਿਆਂ ਰਾਇ ਸਾਰੰਗ ਨੂੰ ਬੰਦੀ ਬਣਾ ਲਿਆ। ਇਸ 'ਤੇ ਰਾਇ ਕਮਾਲਦੀ

ਨੇ ਸਾਰੰਗ ਦੀ ਸਾਰੀ ਜਾਇਦਾਦ ਉੱਤੇ ਕਬਜ਼ਾ ਕਰ ਲਿਆ।

ਕੁਝ ਚਿਰ ਬਾਅਦ ਰਾਜੇ ਨੂੰ ਅਸਲੀਅਤ ਦਾ ਪਤਾ ਲੱਗਾ। ਉਸ ਨੇ ਸਾਰੰਗ ਨੂੰ ਨਿਰਦੋਸ਼ ਠਹਿਰਾਉਂਦਿਆਂ ਬੜੇ ਆਦਰ-ਭਾਉ ਨਾਲ ਰਿਹਾਅ ਕਰ ਦਿੱਤਾ। ਇਧਰ ਰਾਇ ਕਮਾਲਦੀ ਵੱਡੇ ਭਰਾ ਦੀ ਜਾਇਦਾਦ ਵਾਪਸ ਨਹੀਂ ਸੀ ਕਰਨਾ ਚਾਹੁੰਦਾ। ਉਸ ਨੇ ਭਰਾ ਦੀ ਰਿਹਾਈ ਦਾ ਬਹਾਨਾ ਬਣਾ ਕੇ ਇਕ ਵੱਡਾ ਜਸ਼ਨ ਮਨਾਉਣ ਦੀ ਸਕੀਮ ਬਣਾਈ, ਪਰ ਇਸ ਜਸ਼ਨ ਵਿਚ ਆਪਣੇ ਭਰਾ ਸਾਰੰਗ ਨੂੰ ਧੋਖੇ ਨਾਲ ਸ਼ਰਾਬ ਵਿਚ ਜ਼ਹਿਰ ਮਿਲਾ ਕੇ ਮਰਵਾ ਦਿੱਤਾ।

ਸਾਰੰਗ ਦੀ ਪਤਨੀ ਆਪਣੇ ਪੁੱਤਰ ਮੌਜਦੀ (ਮੁਅੱਜਦੀਨ) ਨੂੰ ਲੈ ਕੇ ਆਪਣੇ ਪੇਕੇ ਘਰ ਚਲੀ ਗਈ। ਮੌਜਦੀ ਨੂੰ ਸ਼ਸਤਰ-ਵਿੱਦਿਆ ਵਿਚ ਪ੍ਰਬੀਨ ਕੀਤਾ ਗਿਆ। ਜਦ ਮੌਜਦੀ ਜਵਾਨ ਹੋਇਆ ਤਾਂ ਉਸ ਨੇ ਨਾਨਕਿਆਂ ਦੀ ਭਾਰੀ ਫੌਜ ਲੈ ਕੇ ਆਪਣੇ ਚਾਚੇ ਨੂੰ ਜੰਗ ਲਈ ਲਲਕਾਰਿਆ। ਚਾਚੇ ਭਤੀਜੇ ਵਿਚਕਾਰ ਘਮਸਾਨ ਦਾ ਯੁੱਧ ਹੋਇਆ। ਮੌਜਦੀ ਅਜਿਹੀ ਬਹਾਦਰੀ ਨਾਲ ਲੜਿਆ ਕਿ ਰਾਇ ਕਮਾਲਦੀ ਨੂੰ ਸੰਸਾਰ ਤਿਆਗਣਾ ਪਿਆ।

ਢਾਡੀਆਂ ਨੇ ਇਸ ਯੁੱਧ ਬਾਰੇ ਇਕ ਵਾਰ ਲਿਖੀ, ਜਿਸ ਦੀ ਇਕ ਪਉੜੀ ਇਸ ਤਰ੍ਹਾਂ ਹੈ:

*ਰਾਣਾ ਰਾਇ ਕਮਾਲਦੀ ਰਣ ਭਾਰਾ ਬਾਹੀ।*
*ਮੌਜਦੀ ਤਲਵੰਡੀਓਂ ਚੜ੍ਹਿਆ ਸਾਬਾਹੀ।*
*ਢਾਲੀ ਅੰਬਰ ਛਾਇਆ ਫੁਲੇ ਅੱਕ ਕਾਹੀ।*
*ਜੁੱਟੇ ਆਹਮੋ ਸਾਹਮਣੇ ਨੇਜ਼ੇ ਝੁਲਕਾਹੀ।*
*ਮੌਜੇ ਘਰ ਵਧਾਈਆਂ ਘਰ ਚਾਚੇ ਧਾਹੀ।*

ਇਸ ਵਾਰ ਦੀ ਧੁਨੀ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਚਾਰੀ ਬਾਣੀ 'ਗਉੜੀ ਕੀ ਵਾਰ' ਨੂੰ ਗਾਉਣ ਦੀ ਹਦਾਇਤ ਕੀਤੀ ਹੈ:

*ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ॥* *(ਪੰਨਾ ੩੧੮)*

**੩. ਟੁੰਡੇ ਅਸਰਾਜੈ ਕੀ ਵਾਰ:** ਲੋਕ ਵਾਰ ਅਨੁਸਾਰ ਰਾਜਾ ਸਾਰੰਗ ਦੇ ਪੁੱਤਰ ਅਸਰਾਜੇ ਨੂੰ ਉਸ ਦੇ ਮਤਰੇਏ ਭਰਾਵਾਂ ਸਰਦੂਲ ਰਾਏ ਅਤੇ ਸੁਲਤਾਨ ਖਾਨ ਨੇ ਗ਼ਲੋਂ ਲਾਹੁਣ ਲਈ ਹੱਥ ਕੱਟ ਕੇ ਅੰਨ੍ਹੇ ਖੂਹ ਵਿਚ ਸੁੱਟ ਦਿੱਤਾ ਅਤੇ ਅਫਵਾਹ ਉਡਾ ਦਿੱਤੀ ਕਿ ਉਸ ਨੂੰ ਸ਼ੇਰ ਖਾ ਗਿਆ। ਵਣਜਾਰਿਆਂ ਦਾ ਇਕ ਕਾਫ਼ਲਾ ਉਸ ਖੂਹ ਦੇ ਕੋਲੋਂ ਦੀ ਲੰਘ ਰਿਹਾ ਸੀ ਤਾਂ ਉਨ੍ਹਾਂ ਨੇ ਖੂਹ ਵਿੱਚੋਂ ਅਵਾਜ਼ ਸੁਣ ਕੇ ਅਸਰਾਜੇ ਨੂੰ ਬਾਹਰ ਕੱਢ ਲਿਆ ਅਤੇ ਆਪਣੇ ਨਾਲ ਲੈ ਗਏ। ਉਹ ਕਾਫ਼ਲਾ ਜਿਸ ਨਗਰ ਵਿਚ ਪਹੁੰਚਿਆ ਉਸ ਨਗਰ ਦਾ ਰਾਜਾ ਨਿਰਸੰਤਾਨ ਮਰ ਗਿਆ ਸੀ। ਸਵੇਰੇ ਸਭ ਤੋਂ ਪਹਿਲਾਂ ਨਗਰ ਵਿਚ ਪ੍ਰਵੇਸ਼ ਕਰਨ ਦੀ ਸ਼ਰਤ ਨੂੰ ਸੰਜੋਗ ਵੱਸ ਪੂਰਾ ਕਰਨ ਕਰਕੇ ਵਜ਼ੀਰਾਂ ਨੇ ਅਸਰਾਜੇ ਨੂੰ ਗੱਦੀ 'ਤੇ ਬਿਠਾ ਦਿੱਤਾ। ਅਸਰਾਜੇ ਨੇ ਪੂਰੀ ਤਰ੍ਹਾਂ ਸ਼ਕਤੀ ਇਕੱਠੀ ਕੀਤੀ ਅਤੇ ਆਪਣੇ ਭਰਾਵਾਂ ਕੋਲੋਂ ਬਦਲਾ ਲੈਣ ਲਈ ਉਨ੍ਹਾਂ ਉੱਤੇ ਹਮਲਾ ਕਰ ਕੇ ਆਪਣਾ ਪਿਤਾ-ਪੁਰਖੀ ਰਾਜ ਪ੍ਰਾਪਤ ਕਰ ਲਿਆ। ਇਸ

ਤੋਂ ਪ੍ਰਭਾਵਿਤ ਹੋ ਕੇ ਢਾਡੀਆਂ ਨੇ ਉਸ ਦੀ ਵੀਰਤਾ ਦੀ ਕਹਾਣੀ ਨੂੰ ਵਾਰਾਂ ਰਾਹੀਂ ਰਚਿਆ। ਇਸ ਦੀ ਵੰਨਗੀ ਇਸ ਪ੍ਰਕਾਰ ਹੈ:

*ਭਬਕਿਆ ਸ਼ੇਰ ਸਰਦੂਲ ਰਾਇ ਰਣ ਮਾਰੂ ਬੱਜੇ।*
*ਸੁਲਤਾਨ ਖਾਨ ਬਡ ਸੂਰਮੇ ਵਿਚ ਰਣ ਦੇ ਗੱਜੇ।*
*ਖਤ ਲਿਖੇ ਟੁੰਡੇ ਅਸਰਾਜ ਨੂੰ ਪਤਸ਼ਾਹੀ ਅੱਜੇ।*
*ਟਿੱਕਾ ਸਾਰੰਗ ਬਾਪ ਨੇ ਦਿੱਤਾ ਭਰ ਲੱਜੇ।*
*ਫਤੇ ਪਾਈ ਅਸਰਾਜ ਜੀ ਸਾਹੀ ਪਰ ਸੱਜੇ।*

ਆਸਾ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਵਾਰ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਨ ਸਮੇਂ ਇਹ ਆਦੇਸ਼ ਕੀਤਾ ਹੈ ਕਿ ਇਸ ਵਾਰ ਨੂੰ ਟੁੰਡੇ ਅਸਰਾਜੇ ਦੀ ਵਾਰ ਦੀ ਧੁਨੀ ਉੱਪਰ ਗਾਇਆ ਜਾਵੇ। 'ਆਸਾ ਕੀ ਵਾਰ' ਦੀ ਪਉੜੀ ਇਸ ਤਰ੍ਹਾਂ ਹੈ:

*ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥* *(ਪੰਨਾ ੪੬੩)*

**੪. ਸਿਕੰਦਰ ਬਿਰਾਹਿਮ ਕੀ ਵਾਰ:** ਸਿਕੰਦਰ ਤੇ ਬਿਰਾਹਿਮ (ਇਬਰਾਹੀਮ) ਦੋ ਰਾਜਪੂਤ ਛੋਟੀਆਂ-ਛੋਟੀਆਂ ਰਿਆਸਤਾਂ ਦੇ ਰਾਜੇ ਸਨ। ਦੋਵੇਂ ਸ਼ਰੀਕੇ ਵਿੱਚੋਂ ਭਰਾ ਸਨ। ਬਿਰਾਹਿਮ ਐਸ਼ਪ੍ਰਸਤ ਅਤੇ ਕਾਮੀ ਸੁਭਾਅ ਦਾ ਸੀ ਜਿਸ ਕਾਰਨ ਉਸ ਦਾ ਜ਼ਿਆਦਾ ਸਮਾਂ ਰੰਗਰਲੀਆਂ ਵਿਚ ਹੀ ਗੁਜ਼ਰਦਾ ਸੀ। ਇਕ ਦਿਨ ਉਸ ਦੀ ਨਜ਼ਰ ਇਕ ਬ੍ਰਾਹਮਣ ਦੀ ਸੁੰਦਰ ਅਤੇ ਨਵਵਿਆਹੀ ਇਸਤਰੀ 'ਤੇ ਪਈ ਜਿਸ 'ਤੇ ਉਹ ਮੋਹਿਤ ਹੋ ਗਿਆ। ਉਸ ਨੇ ਬ੍ਰਾਹਮਣ ਦੇ ਨਾਂ ਅਤੇ ਟਿਕਾਣੇ ਦਾ ਪਤਾ ਕੀਤਾ ਅਤੇ ਅਹਿਲਕਾਰਾਂ ਨੂੰ ਨਾਲ ਲੈ ਕੇ ਉਸ ਇਸਤਰੀ 'ਤੇ ਕਬਜ਼ਾ ਕਰ ਲਿਆ ਅਤੇ ਆਪਣੇ ਮਹਿਲਾਂ ਵਿਚ ਲੈ ਆਇਆ। ਬ੍ਰਾਹਮਣ ਨੇ ਸਿਕੰਦਰ ਤੋਂ ਮਦਦ ਮੰਗੀ। ਸਿਕੰਦਰ ਨੇ ਬਿਰਾਹੀਮ ਨੂੰ ਬ੍ਰਾਹਮਣ ਦੀ ਇਸਤਰੀ ਵਾਪਸ ਕਰਨ ਲਈ ਕਿਹਾ, ਪਰ ਉਸ ਨੇ ਕੋਈ ਪਰਵਾਹ ਨਾ ਕੀਤੀ। ਸਿਕੰਦਰ ਫੌਜ ਲੈ ਕੇ ਬਿਰਾਹੀਮ ਨੂੰ ਸੋਧਣ ਲਈ ਉਸ ਦੇ ਇਲਾਕੇ ਵਿਚ ਆ ਪਹੁੰਚਾ। ਦੋਹਾਂ ਧਿਰਾਂ ਵਿਚ ਲੜਾਈ ਹੋਈ। ਸਿਕੰਦਰ ਨੇ ਆਪਣੀ ਬਹਾਦਰੀ ਦੇ ਜੌਹਰ ਦਿਖਾਉਂਦਿਆਂ ਬਿਰਾਹੀਮ ਨੂੰ ਥੋੜ੍ਹੀ ਦੇਰ ਵਿਚ ਹੀ ਬੰਦੀ ਬਣਾ ਲਿਆ ਅਤੇ ਬ੍ਰਾਹਮਣੀ ਨੂੰ ਬ੍ਰਾਹਮਣ ਦੇ ਪਾਸ ਪਹੁੰਚਾ ਦਿੱਤਾ। ਬਿਰਾਹੀਮ ਨੇ ਆਪਣੀ ਭੁੱਲ ਬਖਸ਼ਾਈ ਅਤੇ ਆਪਣੇ ਜੀਵਨ ਨੂੰ ਸੁਧਾਰਨ ਦਾ ਪ੍ਰਣ ਕੀਤਾ। ਸਿਕੰਦਰ ਨੇ ਉਸ ਨੂੰ ਉਸ ਦਾ ਰਾਜਭਾਗ ਵਾਪਸ ਕਰ ਦਿੱਤਾ। ਕਿਸੇ ਢਾਡੀ ਨੇ ਇਨ੍ਹਾਂ ਦੀ ਲੜਾਈ ਸੰਬੰਧੀ ਵਾਰ ਲਿਖੀ ਜੋ ਬਹੁਤ ਮਕਬੂਲ ਹੋਈ, ਜਿਸ ਦੀਆਂ ਪਉੜੀਆਂ ਇਸ ਪ੍ਰਕਾਰ ਹਨ:

*ਸਿਕੰਦਰ ਕਹੇ ਬਿਰਾਹਿਮ ਨੂੰ ਇਕ ਗੱਲ ਹੈ ਭਾਈ।*
*ਤੇਰੀ ਸਾਡੀ ਰਣ ਵਿਚ, ਅੱਜ ਪਈ ਲੜਾਈ।*
*ਤੂੰ ਨਾਹੀਂ ਕਿ ਮੈਂ ਨਾਹੀਂ ਇਹ ਹੁੰਦੀ ਆਈ।*
*ਰਾਜਪੂਤੀ ਜਾਤੀ ਨੱਸਿਆ, ਰਣ ਲਾਜ ਮਰਾਹੀ।*
*ਲੜੀਏ ਆਹਮੋ ਸਾਹਮਣੇ, ਜੋ ਕਰੇ ਸੋ ਸਾਈਂ।*

ਇਸ ਪੰਜ-ਤੁਕੀ ਪਉੜੀ ਦੀ ਧੁਨੀ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਰਚੀ 'ਗੂਜਰੀ ਕੀ ਵਾਰ' ਨੂੰ ਗਾਉਣ ਦੀ ਹਦਾਇਤ ਕੀਤੀ ਹੈ ਜਿਸ ਦੀ ਪਉੜੀ ਇਸ ਤਰ੍ਹਾਂ ਸ਼ੁਰੂ ਹੁੰਦੀ ਹੈ:

*ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ॥* *(ਪੰਨਾ ੫੦੯)*

**੫. ਲਲਾ ਬਹਲੀਮਾ ਕੀ ਵਾਰ:** ਲੋਕ-ਰਵਾਇਤ ਅਨੁਸਾਰ ਲਲਾ ਅਤੇ ਬਹਲੀਮ ਨਾਂ ਦੇ ਦੋ ਜਾਗੀਰਦਾਰ ਕਾਂਗੜੇ ਦੇ ਇਲਾਕੇ ਵਿਚ ਰਹਿੰਦੇ ਸਨ। ਦੋਹਾਂ ਦਾ ਆਪਸ ਵਿਚ ਬਹੁਤ ਪਿਆਰ ਸੀ। ਲਲਾ ਖੁਸ਼ਕ ਖੇਤਰ ਦਾ ਮਾਲਕ ਸੀ ਅਤੇ ਉਸ ਦੀਆਂ ਫ਼ਸਲਾਂ ਬਰਸਾਤ ਉੱਪਰ ਨਿਰਭਰ ਸਨ। ਬਹਲੀਮ ਦੇ ਇਲਾਕੇ ਵਿਚ ਸਾਰਾ ਸਾਲ ਵਗਣ ਵਾਲੀ ਕੂਲ੍ਹ ਦੇ ਹੋਣ ਕਾਰਨ ਧਰਤੀ ਬਹੁਤ ਉਪਜਾਊ ਸੀ। ਇਕ ਸਾਲ ਮੀਂਹ ਨਾ ਪੈਣ ਕਰਕੇ ਲਲਾ ਦੇ ਇਲਾਕੇ ਵਿਚ ਅੰਨ ਪੈਦਾ ਹੋਣ ਦੀ ਕੋਈ ਸੰਭਾਵਨਾ ਨਾ ਰਹੀ। ਉਸ ਨੇ ਸੋਕੇ ਤੋਂ ਬਚਣ ਲਈ ਆਪਣੇ ਮਿੱਤਰ ਬਹਲੀਮ ਤੋਂ ਸਹਾਇਤਾ ਲਈ ਬੇਨਤੀ ਕੀਤੀ ਅਤੇ ਇਸ ਸ਼ਰਤ ਉੱਪਰ ਕੂਲ੍ਹ ਤੋਂ ਪਾਣੀ ਲਿਆ ਕਿ ਜਦੋਂ ਖੇਤੀ ਤਿਆਰ ਹੋ ਜਾਵੇਗੀ ਤਾਂ ਉਸ ਦਾ ਛੇਵਾਂ ਹਿੱਸਾ ਉਹ ਬਹਲੀਮ ਨੂੰ ਦੇਵੇਗਾ। ਪਰ ਜਦੋਂ ਫ਼ਸਲ ਪੱਕ ਗਈ ਤਾਂ ਉਹ ਆਪਣੇ ਵਾਅਦੇ ਤੋਂ ਮੁੱਕਰ ਗਿਆ। ਇਸ ਕਾਰਨ ਦੋਹਾਂ ਵਿਚ ਲੜਾਈ ਹੋਈ, ਜਿਸ ਵਿਚ ਲਲਾ ਮਾਰਿਆ ਗਿਆ ਅਤੇ ਬਹਲੀਮ ਨੇ ਆਪਣੀ ਸ਼ਰਤ ਪੂਰੀ ਕਰ ਲਈ। ਇਸ ਸਾਕੇ ਨੂੰ ਕਿਸੇ ਢਾਡੀ ਨੇ ਵਾਰ ਵਿਚ ਬੰਨ੍ਹਿਆ ਹੈ। ਇਹ ਵਾਰ ਵਾਇਦਾ-ਖ਼ਿਲਾਫ਼ੀ ਕਰਨ ਵਾਲੇ ਨੂੰ ਸਜ਼ਾ ਦਿਵਾਉਣ ਸੰਬੰਧੀ ਹੋਣ ਕਾਰਨ ਬਹੁਤ ਪ੍ਰਸਿੱਧ ਹੋਈ। ਇਸ ਦੀ ਵੰਨਗੀ ਇਸ ਪ੍ਰਕਾਰ ਹੈ:

*ਕਾਲ ਲਲਾ ਦੇ ਦੇਸ ਦਾ, ਖੋਇਆ ਬਹਿਲੀਮਾ।*
*ਹਿੱਸਾ ਛਠਾ ਮਨਾਇਕੈ, ਜਲ ਨਹਿਰੋਂ ਦੀਮਾ।*
*ਫਿਰਾਹੁਨ ਹੋਏ ਲਲਾ ਨੇ, ਰਣ ਮੰਡਿਆ ਧੀਮਾ।*
*ਭੇੜ ਦੁਹੂੰ ਦਿਸ ਮੱਚਿਆ, ਸੱਟ ਪਈ ਅਜੀਮਾ।*
*ਸਿਰ ਧੜ ਡਿੱਗੇ ਖੇਤ ਵਿਚ, ਜਿਉਂ ਵਾਹਣ ਢੀਮਾਂ।*
*ਮਾਰ ਲਲਾ ਬਹਲੀਮ ਨੇ, ਰਣ ਮੈ ਧਰ ਸੀਮਾ।*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਰਚੀ 'ਵਡਹੰਸ ਕੀ ਵਾਰ' ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਧੁਨੀ ਉੱਪਰ ਗਾਉਣ ਦਾ ਆਦੇਸ਼ ਕੀਤਾ ਹੈ ਜਿਸ ਦੀ ਸ਼ੁਰੂਆਤ ਇਸ ਤਰ੍ਹਾਂ ਹੈ:

*ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ॥* *(ਪੰਨਾ ੫੮੫)*

**੬. ਜੋਧੈ ਵੀਰੈ ਪੂਰਬਾਣੀ ਕੀ ਵਾਰ:** ਲੋਕ-ਰਵਾਇਤ ਅਨੁਸਾਰ ਪੂਰਬਾਣ ਨਾਂ ਦਾ ਇਕ ਰਾਜਪੂਤ ਰਾਜਾ ਸੀ। ਉਸ ਰਾਜੇ ਦੇ ਦੋ ਬਹਾਦਰ ਪੁੱਤਰ ਸਨ, ਜਿਨ੍ਹਾਂ 'ਚੋਂ ਇਕ ਦਾ ਨਾਂ ਜੋਧਾ ਅਤੇ ਦੂਜੇ ਦਾ ਨਾਂ ਵੀਰਾ ਸੀ। ਇਹ ਜੰਗਲ ਵਿਚ ਲੁਕ-ਛਿਪ ਕੇ ਡਾਕੇ ਮਾਰਦੇ ਹੁੰਦੇ ਸਨ। ਬਾਦਸ਼ਾਹ ਅਕਬਰ ਨੇ ਇਨ੍ਹਾਂ ਦੀ ਬਹਾਦਰੀ ਦੇ ਕਈ ਕਿੱਸੇ ਸੁਣ ਰੱਖੇ ਸਨ। ਇਕ ਦਿਨ ਬਾਦਸ਼ਾਹ ਨੇ ਇਨ੍ਹਾਂ ਨੂੰ ਆਪਣੀ ਫੌਜ ਵਿਚ ਨੌਕਰੀ ਕਰਨ ਲਈ

ਸੁਝਾਅ ਦਿੱਤਾ, ਪਰ ਇਨ੍ਹਾਂ ਅਣਖੀ ਯੋਧਿਆਂ ਨੇ ਇਸ ਸੁਝਾਅ ਨੂੰ ਇਹ ਕਹਿ ਕੇ ਠੁਕਰਾ ਦਿੱਤਾ ਕਿ ਉਹ ਬਾਦਸ਼ਾਹ ਦੀ ਨੌਕਰੀ ਕਰਨ ਵਾਲੇ ਰਾਜਪੂਤਾਂ ਤੋਂ ਵੱਖਰੀ ਕਿਸਮ ਦੇ ਹਨ। ਇਹ ਗੱਲ ਅਕਬਰ ਨੂੰ ਚੰਗੀ ਨਾ ਲੱਗੀ ਅਤੇ ਉਸ ਨੇ ਗੁੱਸੇ ਵਿਚ ਆ ਕੇ ਉਨ੍ਹਾਂ ਉੱਪਰ ਫੌਜ ਨੂੰ ਚੜ੍ਹਾਈ ਕਰਨ ਦਾ ਹੁਕਮ ਕਰ ਦਿੱਤਾ। ਦੋਨੋਂ ਭਰਾ ਅਦੁੱਤੀ ਵੀਰਤਾ ਦਾ ਪ੍ਰਗਟਾਵਾ ਕਰਦੇ ਹੋਏ ਵੀਰਗਤੀ ਨੂੰ ਪ੍ਰਾਪਤ ਹੋ ਗਏ। ਉਨ੍ਹਾਂ ਦੇ ਇਸ ਸਾਕੇ ਨੂੰ ਕਿਸੇ ਢਾਡੀ ਨੇ ਬੜੀ ਰੁਚੀ ਨਾਲ ਵਾਰ ਰਚਨਾ ਰਾਹੀਂ ਗਾਇਆ ਜੋ ਕਿ ਲੋਕਾਂ ਵਿਚ ਬਹੁਤ ਹਰਮਨ ਪਿਆਰੀ ਹੋ ਗਈ। ਇਸ ਵਾਰ ਦੀ ਵੰਨਗੀ ਇਸ ਪ੍ਰਕਾਰ ਹੈ:

*ਜੋਧ ਵੀਰ ਪੂਰਬਾਣੀਏ, ਦੋ ਗੱਲਾਂ ਕਰੀ ਕਰਾਰੀਆਂ।*
*ਫੌਜ ਚੜ੍ਹਾਈ ਬਾਦਸ਼ਾਹ, ਅਕਬਰ ਰਣ ਭਾਰੀਆਂ।*
*ਸਨਮੁੱਖ ਹੋਏ ਰਾਜਪੂਤ, ਸ਼ੁਤਰੀ ਰਣਕਾਰੀਆਂ।*
*ਧੂਹ ਮਿਆਨੋਂ ਕੱਢੀਆਂ, ਬਿਜੁੱਲ ਚਮਕਾਰੀਆਂ।...*
*ਏਹੀ ਕੀਤੀ ਜੋਧ ਵੀਰ, ਪਤਸ਼ਾਹੀ ਗੱਲਾਂ ਸਾਰੀਆਂ।*

ਇਸ ਵਾਰ ਦੀ ਧੁਨੀ ਉੱਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ 'ਰਾਮਕਲੀ ਕੀ ਵਾਰ ਮਹਲਾ ੩' ਨੂੰ ਗਾਉਣ ਦਾ ਆਦੇਸ਼ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ ਹੈ। ਇਸ ਵਾਰ 'ਚੋਂ ਇਕ ਪਾਵਨ ਪੰਕਤੀ ਇਸ ਤਰ੍ਹਾਂ ਹੈ:

*ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ॥* *(ਪੰਨਾ ੯੪੭)*

**੭. ਵਾਰ ਰਾਇ ਮਹਮੇ ਹਸਨੇ ਕੀ:** ਲੋਕ-ਕਥਾ ਅਨੁਸਾਰ ਮਹਿਮਾ ਅਤੇ ਹਸਨਾ ਭੱਟੀ ਰਾਜਪੂਤ ਸਨ ਜੋ ਮਾਲਵੇ ਦੇ ਖੇਤਰ ਕਾਂਗੜ ਅਤੇ ਧੌਲੇ ਦੇ ਰਜਵਾੜੇ ਸਨ। ਹਸਨੇ ਨੇ ਧੋਖੇ ਨਾਲ ਮਹਿਮੇ ਨੂੰ ਅਕਬਰ ਬਾਦਸ਼ਾਹ ਕੋਲ ਸ਼ਿਕਾਇਤ ਕਰ ਕੇ ਕੈਦ ਕਰਵਾ ਦਿੱਤਾ। ਮਹਿਮੇ ਨੇ ਆਪਣੀ ਬਹਾਦਰੀ ਨਾਲ ਬਾਦਸ਼ਾਹ ਨੂੰ ਖੁਸ਼ ਕਰ ਕੇ ਬਾਗੀ ਹੋਏ ਹਸਨੇ ਨੂੰ ਸੋਧਣ ਦੀ ਆਗਿਆ ਲਈ ਅਤੇ ਦੋਹਾਂ ਵਿਚਕਾਰ ਭਾਰੀ ਯੁੱਧ ਹੋਇਆ। ਇਸ ਯੁੱਧ ਵਿਚ ਹਸਨਾ ਹਾਰ ਗਿਆ।

ਇਸ ਘਟਨਾ ਬਾਰੇ ਇਕ ਹੋਰ ਵਾਰਤਾ ਵੀ ਪ੍ਰਚਲਿਤ ਹੈ ਕਿ ਹਸਨਾ ਅਕਬਰ ਬਾਦਸ਼ਾਹ ਪਾਸ ਨੌਕਰ ਸੀ। ਹਸਨੇ ਨੂੰ ਬਾਦਸ਼ਾਹ ਨੇ ਕਿਸੇ ਗ਼ਲਤੀ ਕਰਨ ਕਰਕੇ ਨੌਕਰੀ ਤੋਂ ਕੱਢ ਦਿੱਤਾ ਸੀ। ਉਹ ਮਹਿਮੇ ਦੀ ਸ਼ਰਨ ਵਿਚ ਚਲਾ ਗਿਆ ਅਤੇ ਅਖੀਰ ਵਿਚ ਉਸ ਨੂੰ ਧੋਖਾ ਦੇ ਮਾਮਲਾ ਨਾ ਤਾਰਨ ਦੇ ਦੋਸ਼ ਵਿਚ ਪਕੜਵਾ ਦਿੱਤਾ। ਬਾਅਦ ਵਿਚ ਬਾਦਸ਼ਾਹ ਨੂੰ ਅਸਲੀਅਤ ਦਾ ਪਤਾ ਲੱਗਾ ਤਾਂ ਉਸ ਨੇ ਮਹਿਮੇ ਨੂੰ ਫੌਜ ਦੇ ਕੇ ਹਸਨੇ ਨੂੰ ਸੋਧਣ ਲਈ ਭੇਜਿਆ। ਲੜਾਈ ਵਿਚ ਹਸਨਾ ਹਾਰ ਗਿਆ ਅਤੇ ਉਸ ਨੂੰ ਕੈਦ ਕਰ ਲਿਆ ਗਿਆ। ਪਰ ਮੁਆਫ਼ੀ ਮੰਗਣ 'ਤੇ ਮਹਿਮੇ ਨੇ ਉਸ ਨੂੰ ਛੱਡ ਦਿੱਤਾ। ਦੋਹਾਂ ਦੀ ਬਹਾਦਰੀ ਨੂੰ ਦੇਖਦੇ ਹੋਏ ਕਿਸੇ ਢਾਡੀ ਨੇ ਇਨ੍ਹਾਂ ਦੀ ਵਾਰ ਲਿਖ ਕੇ ਲੋਕਾਂ ਨੂੰ ਸੁਣਾਈ ਜੋ ਲੋਕਾਂ ਵਿਚ ਬਹੁਤ ਹਰਮਨ ਪਿਆਰੀ ਹੋਈ ਜਿਸ ਦੀ ਵੰਨਗੀ ਇਸ ਪ੍ਰਕਾਰ ਹੈ:

*ਮਹਿਮਾ ਹਸਨਾ ਰਾਜਪੂਤ, ਰਾਇ ਭਾਰੇ ਭੱਟੀ।*
*ਹਸਨੇ ਬੇਈਮਾਨਗੀ ਨਾਲ ਮਹਿਮੇ ਥੱਟੀ।*

*ਭੇੜ ਦੁਹਾਂ ਦਾ ਮੱਚਿਆ, ਸਰ ਵਗੇ ਸਫੱਟੀ।*
*ਮਹਿਮੇ ਪਾਈ ਫਤੇ ਰਨ ਗਲ ਹਸਨੇ ਘੱਟੀ।*
*ਬੰਨ੍ਹ ਹਸਨੇ ਨੂੰ ਛੱਡਿਆ, ਜਸ ਮਹਿਮੇ ਖੱਟੀ।*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਉਚਾਰਨ ਕੀਤੀ ਸਾਰੰਗ ਰਾਗ ਵਿਚ ਲਿਖੀ ਵਾਰ ਨੂੰ ਇਸ ਵਾਰ ਦੀ ਧੁਨੀ ਉੱਪਰ ਗਾਉਣ ਦੀ ਹਦਾਇਤ ਕੀਤੀ ਹੈ। ਇਸ ਵਾਰ ਦੀ ਪਾਵਨ ਪੰਕਤੀ ਇਸ ਤਰ੍ਹਾਂ ਹੈ:

*ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ॥* *(ਪੰਨਾ ੧੨੩੭)*

**੮. ਵਾਰ ਰਾਣੇ ਕੈਲਾਸ ਤਥਾ ਮਾਲਦੇ ਕੀ:** ਲੋਕ-ਕਹਾਣੀ ਅਨੁਸਾਰ ਕੈਲਾਸ਼ ਦੇਵ ਅਤੇ ਮਾਲਦੇਵ ਦੋਵੇਂ ਰਾਜਪੂਤ ਭਰਾ ਸਨ ਅਤੇ ਦੋਵੇਂ ਜਹਾਂਗੀਰ ਬਾਦਸ਼ਾਹ ਦੇ ਸਮੇਂ ਕਾਂਗੜੇ ਦੇ ਇਲਾਕੇ ਵਿਚ ਆਪਣੀ ਰਿਆਸਤ ਦੇ ਮਾਲਕ ਸਨ। ਇਹ ਦੋਵੇਂ ਮੁਗ਼ਲ ਬਾਦਸ਼ਾਹ ਨੂੰ ਕਰ ਦਿੰਦੇ ਸਨ। ਬਾਦਸ਼ਾਹ ਇਨ੍ਹਾਂ ਪ੍ਰਤੀ ਅੰਦਰੋ-ਅੰਦਰ ਵੈਰ ਰੱਖਦਾ ਸੀ। ਇਕ ਦਿਨ ਬਾਦਸ਼ਾਹ ਨੇ ਆਪਣੀ ਕਿੜ ਕੱਢਣ ਲਈ ਦੋਹਾਂ ਭਰਾਵਾਂ ਵਿਚਕਾਰ ਵੈਰ ਦੀ ਭਾਵਨਾ ਪੈਦਾ ਕਰ ਦਿੱਤੀ। ਵੈਰ ਦਾ ਨਿਪਟਾਰਾ ਕਰਨ ਲਈ ਦੋਵਾਂ ਵਿਚ ਜੰਗ ਛਿੜ ਗਈ। ਇਸ ਭਿਆਨਕ ਜੰਗ ਵਿਚ ਕੈਲਾਸ਼ ਦੇਵ ਹਾਰ ਗਿਆ। ਮਾਲਦੇਵ ਨੇ ਭਰਾ ਵੱਲੋਂ ਮੁਆਫ਼ੀ ਮੰਗਣ 'ਤੇ ਉਸ ਨੂੰ ਅੱਧਾ ਰਾਜ ਦੇ ਦਿੱਤਾ। ਉਸ ਸਾਕੇ ਨੂੰ ਲੈ ਕੇ ਕਿਸੇ ਢਾਡੀ ਵੱਲੋਂ ਜੋ ਵਾਰ ਰਚੀ ਗਈ; ਉਹ ਲੋਕਾਂ ਵਿਚ ਬਹੁਤ ਹਰਮਨ ਪਿਆਰੀ ਹੋ ਕੇ ਪ੍ਰਸਿੱਧ ਹੋਈ। ਇਸ ਵਾਰ ਦੀ ਵੰਨਗੀ ਇਸ ਪ੍ਰਕਾਰ ਹੈ:

*ਧਰਤ ਘੋੜਾ ਪਰਬਤ ਪਲਾਣ, ਸਿਰ ਟੱਟਰ ਅੰਬਰ।*
*ਨਉ ਸੈ ਨਦੀ ਨੜਿੰਨਵੇਂ, ਰਾਣਾ ਜਲ ਕੰਧਰ।*
*ਢੁੱਕਾ ਰਾਇ ਅਮੀਰ ਦੇ, ਕਰ ਮੇਘ ਅਡੰਬਰ।*
*ਆਨਤ ਖੰਡਾ ਰਾਣਿਆ ਕੈਲਾਸੇ ਅੰਦਰ।*
*ਬਿੱਜੁਲ ਜਯੋਂ ਚਮਕਾਣੀਆਂ, ਤੇਗਾਂ ਵਿਚ ਅੰਬਰ।*
*ਮਾਲਦੇਵ ਕੈਲਾਸ ਨੂੰ, ਬੰਨ੍ਹਿਆ ਕਰ ਸੰਘਰ।*
*ਫਿਰ ਅੱਧਾ ਧਨ ਮਾਲ ਦੇ, ਛੱਡਿਆ ਗੜ੍ਹ ਅੰਦਰ।*
*ਮਾਲਦੇਉ ਜੱਸ ਖੱਟਿਆ, ਜਿਉਂ ਸ਼ਾਹ ਸਿਕੰਦਰ।*

ਸ੍ਰੀ ਗੁਰੂ ਨਾਨਕ ਦੇਵ ਜੀ ਮਲਾਰ ਰਾਗ ਵਿਚ ਰਚੀ ਵਾਰ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਵਾਰ ਦੀ ਧੁਨੀ 'ਤੇ ਗਾਉਣ ਦਾ ਆਦੇਸ਼ ਕੀਤਾ ਹੈ। ਇਸ ਵਾਰ ਦੀ ਇਕ ਪੰਕਤੀ ਇਸ ਪ੍ਰਕਾਰ ਹੈ:

*ਆਪੀਨ੍ਹੈ ਆਪੁ ਸਾਜਿ ਆਪੁ ਪਛਾਣਿਆ॥* *(ਪੰਨਾ ੧੨੭੯)*

**੯. ਵਾਰ ਮੂਸੇ ਕੀ:** ਪ੍ਰਚਲਿਤ ਰਵਾਇਤ ਅਨੁਸਾਰ ਮੂਸਾ ਬੜਾ ਸੂਰਬੀਰ ਅਤੇ ਅਣਖ ਵਾਲਾ ਜਾਗੀਰਦਾਰ ਸੀ। ਉਸ ਦੀ ਮੰਗੇਤਰ ਦਾ ਕਿਸੇ ਹੋਰ ਰਜਵਾੜੇ ਨਾਲ ਵਿਆਹ ਹੋ ਗਿਆ। ਮੂਸੇ ਤੋਂ ਇਹ ਸਭ ਕੁਝ ਸਹਿਆ ਨਾ ਗਿਆ। ਉਸ ਨੇ ਉਸ ਜਾਗੀਰਦਾਰ ਉੱਤੇ

*ਬਾਕੀ ਪੰਨਾ ੫੦ 'ਤੇ*

# ਗੁਰਬਾਣੀ ਵਿਆਖਿਆ ਦੇ ਖੇਤਰ ਵਿਚ ਭਾਈ ਵੀਰ ਸਿੰਘ ਦਾ ਯੋਗਦਾਨ

*- ਡਾ. ਅਮਨਪ੍ਰੀਤ ਸਿੰਘ**

ਕਿਸੇ ਸਿਧਾਂਤ ਨੂੰ ਖੋਲ੍ਹਣ ਲਈ ਟੀਕਾ, ਪਰਮਾਰਥ, ਪਰਿਆਇ, ਨਿਰੁਕਤੀ, ਵਿਆਖਿਆ ਆਦਿ ਦਾ ਸਹਾਰਾ ਲਿਆ ਜਾਂਦਾ ਹੈ। ਟੀਕਾ ਜਿੱਥੇ ਤੁਕਵਾਰ ਅਰਥ ਸਮਝਾਉਣ ਲਈ ਵਰਤਿਆ ਜਾਂਦਾ ਹੈ[1], ਉੱਥੇ ਅਧਿਆਤਮਕ ਵਿਚਾਰਾਂ ਨੂੰ ਸਰਲ ਰੂਪ ਪੇਸ਼ ਕਰਨ ਦਾ ਮਾਧਿਅਮ ਪਰਮਾਰਥ ਕਹਾਉਂਦਾ ਹੈ। ਪਰਿਆਇ ਕਿਸੇ ਲਿਖਤ ਦੇ ਸਮਾਨਅਰਥ ਦੱਸ ਕੇ ਉਸ ਲਿਖਤ ਨੂੰ ਸਮਝਣਯੋਗ ਬਣਾਉਂਦਾ ਹੈ। ਨਿਰੁਕਤੀ ਭਾਵ ਨਿਰੁਕਤ ਕੱਢਣਾ। ਸਾਧਾਰਨ ਰੂਪ ਵਿਚ ਕਿਸੇ ਸ਼ਬਦ ਦੇ ਮੂਲ ਤਕ ਪੁਹੰਚ ਕੇ ਸ਼ਬਦ ਨੂੰ ਸਮਝਣ ਵਿਚ ਸਹਾਇਤਾ ਕਰਨਾ। ਇਸ ਤਰ੍ਹਾਂ ਵਿਆਖਿਆ ਅਜਿਹਾ ਸਾਧਨ ਹੈ ਜੋ ਲਿਖਤ ਜਾਂ ਸਿਧਾਂਤ ਨੂੰ ਵਿਸਥਾਰ ਸਹਿਤ ਹਵਾਲਿਆਂ ਸਮੇਤ ਸਰਲ ਰੂਪ ਵਿਚ ਬਿਆਨ ਕਰਦਾ ਹੈ ਤਾਂ ਜੋ ਕਿ ਲਿਖਤਾਂ ਵਿੱਚੋਂ ਸਹੀ ਅਰਥ ਲੱਭਿਆ ਜਾ ਸਕੇ। ਇਹ ਸਾਰੇ ਸਾਧਨ ਮੂਲ ਰੂਪ ਵਿਚ ਵਿਆਖਿਆ ਵਾਲਾ ਕਾਰਜ ਕਰਦੇ ਹੀ ਨਜ਼ਰ ਆਉਂਦੇ ਹਨ। ਪੁਰਾਤਨ ਸਮੇਂ ਤੋਂ ਹੀ ਧਾਰਮਿਕ ਗ੍ਰੰਥਾਂ ਨੂੰ ਸਰਲ ਰੂਪ ਵਿਚ ਸਮਝਣ ਦਾ ਯਤਨ ਇਨ੍ਹਾਂ ਸਾਧਨਾਂ ਦੇ ਰੂਪ ਵਿਚ ਹੀ ਹੋਇਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਰਾ ਨੂੰ ਸਮਝਣ-ਸਮਝਾਉਣ ਦਾ ਕਾਰਜ ਗੁਰੂ-ਕਾਲ ਸਮੇਂ ਤੋਂ ਹੀ ਸ਼ੁਰੂ ਹੋ ਗਿਆ ਸੀ। ਸ੍ਰੀ ਗੁਰੂ ਨਾਨਕ ਸਾਹਿਬ ਦੇ ਵਿਚਾਰਾਂ ਨੂੰ ਸਿੱਖ ਧਰਮ ਦੇ ਬਾਕੀ ਗੁਰੂ ਸਾਹਿਬਾਨ ਨੇ ਸਮਝਾਉਣ ਲਈ ਵਿਆਖਿਆ ਦੀ ਲੜੀ ਨੂੰ ਅੱਗੇ ਤੋਰਿਆ। ਇਸ ਤੋਂ ਮਗਰੋਂ ਭਾਈ ਗੁਰਦਾਸ ਜੀ ਨੇ ਗੁਰਬਾਣੀ ਦੀ ਵਿਆਖਿਆ ਸੰਕਲਪਾਤਮਕ ਰੂਪ ਵਿਚ ਕੀਤੀ ਅਤੇ ਗੁਰਬਾਣੀ ਵਿਚ ਆਏ ਹਵਾਲਿਆਂ ਨੂੰ ਬਿਆਨਣ ਦਾ ਯਤਨ ਕੀਤਾ। ਇਸੇ ਤਰ੍ਹਾਂ ਸੋਢੀ ਹਰਿ ਜੀ ਅਤੇ ਚਤਰਭੁਜ ਨੇ ਗੁਰਬਾਣੀ ਵਿਆਖਿਆ ਲਈ ਪਰਮਾਰਥ ਰਚਨਾ ਕੀਤੀ। ਸ੍ਰੀ ਗੁਰੂ ਨਾਨਕ ਸਾਹਿਬ ਦੇ ਪੁੱਤਰ ਬਾਬਾ ਸ੍ਰੀ ਚੰਦ ਜੀ ਵੱਲੋਂ ਚਲਾਈ ਉਦਾਸੀ ਪ੍ਰਣਾਲੀ ਦੇ ਵਿਆਖਿਆਕਾਰਾਂ ਨੇ ਵੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਵਿਚਾਰਧਾਰਾ ਨੂੰ ਸਮਝਣ-ਸਮਝਾਉਣ ਲਈ ਯਤਨ ਅਰੰਭੇ ਜਿਸ ਵਿਚ ਸਾਧੂ ਅਨੰਦਘਨ ਦਾ ਕਾਰਜ ਵਿਚਾਰਿਆ ਜਾ ਸਕਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਭਾਰਤੀ ਸ਼ਾਸਤਰੀ ਵਿੱਦਿਆ ਦੇ ਗਿਆਤਾ ਬਣਾਉਣ ਲਈ ਕਾਸ਼ੀ ਭੇਜਿਆ। ਬਾਅਦ ਵਿਚ ਇਨ੍ਹਾਂ ਨਿਰਮਲਿਆਂ ਨੇ ਗੁਰਬਾਣੀ ਦੀ ਵਿਚਾਰਧਾਰਾ ਨੂੰ ਸ਼ਾਸਤਰੀ ਨਜ਼ਰੀਏ ਭਾਵ ਵੇਦਾਂ-ਪੁਰਾਣਾਂ ਤੋਂ ਸਮਝਾਉਣ ਦਾ ਯਤਨ ਕੀਤਾ। ਇਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਆਗਿਆ ਅਨੁਸਾਰ ਭਾਈ ਮਨੀ ਸਿੰਘ ਜੀ ਵੱਲੋਂ ਗੁਰਬਾਣੀ

*ਮਕਾਨ ਨੰ. ੧੩, ਟੈਕਸਲਾ ਕਲੋਨੀ, ਪੱਖੋਵਾਲ ਰੋਡ, ਪਿੰਡ ਦਾਦ, ਲੁਧਿਆਣਾ, ੧੪੨੦੨੨. ਮੋ. +੯੧੯੧੯੬੯-੩੯੯੯੬*

ਦੇ ਅਰਥਾਂ ਨੂੰ ਸੰਗਤ ਵਿਚ ਖੋਲ੍ਹਣ ਦਾ ਯਤਨ ਕੀਤਾ ਗਿਆ ਜਿਸ ਨੂੰ ਸੰਪ੍ਰਦਾਇਕ ਵਿਆਖਿਆ ਪ੍ਰਣਾਲੀ ਦੇ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਇਸ ਪ੍ਰਣਾਲੀ ਦੇ ਵਿਦਵਾਨ ਗੁਰਬਾਣੀ ਦੇ ਬਹੁ-ਅਰਥ ਕਰਦੇ ਸਨ। ਇਸ ਤਰ੍ਹਾਂ ਇਹ ਵਿਆਖਿਆ ਪ੍ਰਣਾਲੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਆਖਿਆ ਨੂੰ ਆਪਣੇ ਨਜ਼ਰੀਏ ਤੋਂ ਸਮਝਣ-ਸਮਝਾਉਣ ਲਈ ਯਤਨਸ਼ੀਲ ਰਹੀਆਂ ਹਨ।

੧੯ਵੀਂ ਸਦੀ ਦੇ ਅੱਧ ਵਿਚ ਅੰਗਰੇਜ਼ਾਂ ਨੇ ਪੰਜਾਬ 'ਤੇ ਕਬਜ਼ਾ ਕਰ ਕੇ ਪੰਜਾਬੀ ਸਾਹਿਤ ਅਤੇ ਵਿਆਕਰਣ ਨੂੰ ਸਮਝਣ ਦਾ ਯਤਨ ਅਰੰਭ ਕੀਤਾ। ਪੱਛਮੀ ਵਿਦਵਾਨ ਟਰੰਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਆਖਿਆ ਲਈ ਕਾਰਜ ਕੀਤਾ। ਇਹ ਵਿਆਖਿਆ ਗੁਰਮਤਿ ਅਨੁਸਾਰੀ ਨਹੀਂ ਸੀ। ਇਸੇ ਸਮੇਂ ਈਸਾਈ ਮਿਸ਼ਨਰੀਆਂ ਦੇ ਪ੍ਰਚਾਰ ਅਤੇ ਪੰਜਾਬ ਵਿਚ ਉੱਠੀਆਂ ਫਿਰਕੂ ਲਹਿਰਾਂ ਦੇ ਜੱਦੋ-ਜਹਿਦ (ਆਪਣੇ ਧਰਮ ਨੂੰ ਵਡਿਆਉਣ ਅਤੇ ਦੂਸਰੇ ਧਰਮਾਂ ਦੀ ਨਿੰਦਿਆ ਕਰਨਾ) ਦੇ ਵਿਰੋਧ ਵਿਚ ਕੁਝ ਚੇਤੰਨ ਸਿੱਖਾਂ ਵੱਲੋਂ ੧੮੭੩ ਈ. ਵਿਚ 'ਸਿੰਘ ਸਭਾ ਲਹਿਰ' ਸ਼ੁਰੂ ਕੀਤੀ ਗਈ ਜਿਸ ਦਾ ਮੁੱਖ ਮੰਤਵ ਗੁਰਬਾਣੀ ਵਿਚਾਰਧਾਰਾ ਨੂੰ ਸ਼ੁੱਧ ਰੂਪ ਵਿਚ ਪ੍ਰਚਾਰਨਾ ਅਤੇ ਸਿੱਖਾਂ ਨੂੰ ਵੱਧ ਤੋਂ ਵੱਧ ਸਾਹਿਤ ਪ੍ਰਦਾਨ ਕਰਨਾ ਸੀ। ਇਸ ਤਰ੍ਹਾਂ ਇਹ ਲਹਿਰ ਸਿੱਖਾਂ ਨੂੰ ਸਿੱਖ ਧਰਮ ਬਾਰੇ ਜਾਗਰੂਕ ਕਰ ਕੇ ਧਰਮ ਵਿਚ ਪੱਕੇ ਕਰਨ ਦੇ ਮੰਤਵ ਨਾਲ ਸ਼ੁਰੂ ਹੋਈ। ਇਸ ਲਹਿਰ ਦੇ ਵਿਦਵਾਨਾਂ ਨੇ ਗੁਰਬਾਣੀ ਦੇ ਸਿਧਾਂਤਾਂ ਵੱਲ ਵਿਸ਼ੇਸ਼ ਧਿਆਨ ਦਿੱਤਾ ਜਿਸ ਵਿੱਚੋਂ ਗਿਆਨੀ ਦਿੱਤ ਸਿੰਘ, ਭਾਈ ਵੀਰ ਸਿੰਘ ਅਤੇ ਪ੍ਰਿੰ. ਤੇਜਾ ਸਿੰਘ ਆਦਿ ਨਾਮ ਵਿਚਾਰੇ ਜਾ ਸਕਦੇ ਹਨ।

ਭਾਈ ਵੀਰ ਸਿੰਘ ਦਾ ਸਮਾਂ ੧੮੭੨ ਤੋਂ ੧੯੫੭ ਈ. ਤਕ ਦਾ ਹੈ। ਉਨਾਂ ਨੇ ਸਿੰਘ ਸਭਾ ਲਹਿਰ ਦੇ ਉਦੇਸ਼ਾਂ ਅਨੁਸਾਰ ਗੁਰਮਤਿ ਦੇ ਪ੍ਰਚਾਰ ਲਈ ਸਾਹਿਤ ਦੀਆਂ ਬਹੁ-ਵਿਧਾਵਾਂ ਵਿਚ ਕਲਮ ਚਲਾਈ। ਭਾਈ ਵੀਰ ਸਿੰਘ ਦੇ ਘਰੇਲੂ ਮਹੌਲ ਵਿਚ ਗੁਰਮਤਿ ਵਿਚਾਰਾਂ ਦਾ ਸਿਲਸਿਲਾ ਚੱਲਦਾ ਰਹਿੰਦਾ ਸੀ। ਉਨ੍ਹਾਂ ਦੇ ਨਾਨਾ ਪੰਡਿਤ ਹਜ਼ਾਰਾ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪ੍ਰਦਾਇ ਵਿਆਖਿਆ ਦੇ ਵਿਆਖਿਆਕਾਰਾਂ ਵਿੱਚੋਂ ਸਨ। ਭਾਈ ਵੀਰ ਸਿੰਘ ਬਚਪਨ ਤੋਂ ਹੀ ਆਪਣੇ ਨਾਨਾ ਜੀ ਦੀ ਸੰਗਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਧਿਐਨ ਕਰਨ ਦੇ ਚਾਹਵਾਨ ਸੀ। ਇਸ ਤਰ੍ਹਾਂ ਗੁਰਬਾਣੀ ਨੂੰ ਸਮਝਣ ਲਈ ਭਾਈ ਵੀਰ ਸਿੰਘ 'ਤੇ ਸੰਪ੍ਰਦਾਇ ਗਿਆਨੀਆਂ ਦਾ ਪ੍ਰਭਾਵ ਵੀ ਰਿਹਾ ਹੈ।

ਭਾਈ ਵੀਰ ਸਿੰਘ ਨੇ 'ਪੰਜ ਗ੍ਰੰਥੀ', 'ਸੁਖਮਨੀ ਸਾਹਿਬ' 'ਜਪੁਜੀ ਸਾਹਿਬ' ਆਦਿ ਬਾਣੀਆਂ ਦੇ ਟੀਕੇ ਕੀਤੇ। ਉਨ੍ਹਾਂ ਨੇ ਗਿਆਨੀ ਹਜ਼ਾਰਾ ਸਿੰਘ ਦੁਆਰਾ ੧੮੯੯ ਈ. ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਨੂੰ ਸਮਝਣ ਲਈ ਤਿਆਰ ਕੀਤੇ 'ਗੁਰੂ ਗ੍ਰੰਥ ਕੋਸ਼' ਦੀ ਮੁੜ ੧੯੨੭ ਈ. ਵਿਚ ਸੁਧਾਈ ਕੀਤੀ ਅਤੇ ਪ੍ਰਕਾਸ਼ਿਤ ਕੀਤਾ।

ਭਾਈ ਵੀਰ ਸਿੰਘ ਨੇ ਆਪਣੇ ਤੋਂ ਪਹਿਲਾਂ ਦੇ ਛਪੇ ਗੁਰਬਾਣੀ ਵਿਆਖਿਆ ਦੇ ਟੀਕੇ ਅਤੇ ਸ਼ਬਦਾਰਥ ਤੋਂ ਪੂਰਾ ਲਾਹਾ ਖੱਟਿਆ। ਇਨ੍ਹਾਂ ਵਿੱਚੋਂ ਭਾਈ ਚੰਦਾ ਸਿੰਘ ਕ੍ਰਿਤ 'ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ', ਸਾਧੂ ਸੁੱਤੇ ਪ੍ਰਕਾਸ਼ ਕ੍ਰਿਤ 'ਪ੍ਰਯਾਯ ਸ੍ਰੀ ਗੁਰੂ ਗ੍ਰੰਥ

ਸਾਹਿਬ ਆਦਿ ਜੀ ਕੇ' (੧੮੯੮), ਪੰਡਿਤ ਤਾਰਾ ਸਿੰਘ ਨਰੋਤਮ ਕ੍ਰਿਤ 'ਗੁਰੂ ਗਿਰਾਰਥ ਕੋਸ਼', 'ਸ੍ਰੀ ਰਾਗ ਦਾ ਟੀਕਾ' ਅਤੇ 'ਭਗਤਬਾਣੀ ਦਾ ਟੀਕਾ', ਭਗਵਾਨ ਸਿੰਘ ਕ੍ਰਿਤ 'ਭਗਤ ਬਾਣੀ ਸਟੀਕ' ਅਤੇ 'ਆਦਿ ਸ੍ਰੀ ਗੁਰੂ ਗ੍ਰੰਥ ਪਦਾਰਥ ਪ੍ਰਕਾਸ਼ ਕੋਸ਼', ਪੰਡਤ ਨਰੈਣ ਸਿੰਘ ਕ੍ਰਿਤ 'ਟੀਕਾ ਗੁਰੂ ਗ੍ਰੰਥ ਸਾਹਿਬ', ਡਾ. ਚਰਨ ਸਿੰਘ ਕ੍ਰਿਤ 'ਵਾਰ ਮਾਰੂ ਡਖਣੇ', ਭਾਈ ਕਾਨ੍ਹ ਸਿੰਘ ਨਾਭਾ ਕ੍ਰਿਤ 'ਗੁਰਸ਼ਬਦ ਰਤਨਾਕਰ ਮਹਾਨ ਕੋਸ਼', ਸਾਧੂ ਗੋਬਿੰਦ ਦਾਸ ਕ੍ਰਿਤ 'ਪ੍ਰਯਾਯ ਗੁਰੂ ਗ੍ਰੰਥ ਸਾਹਿਬ', ਗਿਆਨੀ ਬਦਨ ਸਿੰਘ ਸੇਖਵਾਂ ਕ੍ਰਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਸਟੀਕ' (ਫ਼ਰੀਦਕੋਟ ਵਾਲਾ ਟੀਕਾ), ਪ੍ਰਿੰ. ਤੇਜਾ ਸਿੰਘ ਕ੍ਰਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਲਗਾਂ ਮਾਤਰਾਂ ਦੇ ਗੁਝੇ ਭੇਦ' ਅਤੇ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਅਤੇ ਪ੍ਰਿੰ. ਜੋਧ ਸਿੰਘ ਕ੍ਰਿਤ 'ਭਗਤਾਂ ਦੀ ਬਾਣੀ ਸਟੀਕ' ਆਦਿ ਸ਼ਾਮਲ ਹਨ। ਇਸ ਤੋਂ ਇਲਾਵਾ ਪੱਛਮੀ ਵਿਦਵਾਨ ਡਾ. ਐਰਨੈਸਟ ਟ੍ਰੰਪ ਕ੍ਰਿਤ 'ਦੀ ਆਦਿ ਗ੍ਰੰਥ' ਅਤੇ ਮੈਕਾਲਫ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਅੰਗਰੇਜ਼ੀ ਵਿਚ ਅਨੁਵਾਦਿਤ ਆਦਿ ਗਿਣੇ ਜਾ ਸਕਦੇ ਹਨ। ਜਾਪਦਾ ਹੈ ਕਿ ਭਾਈ ਵੀਰ ਸਿੰਘ ਨੇ ਇਨ੍ਹਾਂ ਸਭ ਗ੍ਰੰਥਾਂ ਦਾ ਅਧਿਐਨ ਜ਼ਰੂਰ ਕੀਤਾ ਹੋਵੇਗਾ। ਇਹ ਮੁੱਢਲੇ ਗ੍ਰੰਥ ਬੋਲੀ ਪੱਖੋਂ ਸੰਧੂਕੜੀ/ ਬ੍ਰਜ ਵਾਲੇ ਹੋਣ ਕਾਰਨ ਆਮ ਸਮਝ ਤੋਂ ਕਠਿਨ ਸਨ। ਇਸੇ ਲਈ ਪ੍ਰਿੰ. ਤੇਜਾ ਸਿੰਘ, ਪ੍ਰੋ. ਸਾਹਿਬ ਸਿੰਘ ਅਤੇ ਭਾਈ ਵੀਰ ਸਿੰਘ ਵਰਗੇ ਗੁਰਬਾਣੀ ਖੋਜੀਆਂ ਨੇ ਆਧੁਨਿਕ ਚੇਤਨਾ ਨੂੰ ਧਿਆਨ ਵਿਚ ਰੱਖਦਿਆਂ ਸਰਲ, ਸਪਸ਼ਟ ਅਤੇ ਸੰਖੇਪ ਵਿਆਖਿਆ ਕਾਰਜ ਨੂੰ ਤਰਜੀਹ ਦਿੱਤੀ।

ਭਾਈ ਵੀਰ ਸਿੰਘ ਦਾ ਗੁਰਬਾਣੀ ਵਿਆਖਿਆ ਦਾ ਕਾਰਜ 'ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ' ਸਿਰਲੇਖ ਹੇਠ ਸ਼ੁਰੂ ਹੁੰਦਾ ਹੈ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਥਮ ਸਤਿਕਾਰ ਦਿੰਦੇ ਅਤੇ ਸਰਬ-ਉੱਚ ਮੰਨਦੇ ਹਨ। ਇਸ ਬਾਰੇ ਉਹ ਭੂਮਿਕਾ ਵਿਚ ਲਿਖਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਧੁਰੋਂ ਆਈ, ਗੁਰੂ-ਰੂਪ ਅਤੇ ਅਗਮ-ਅਗਾਧ ਸਰੂਪ ਹੈ। ਆਮ ਮਨੁੱਖ ਇਸ ਨੂੰ ਸਮਝਣ ਦਾ ਇੱਕ ਮਾਤਰ ਪ੍ਰਯਤਨ ਹੀ ਕਰ ਸਕਦਾ ਹੈ। ਇਸ ਬਾਣੀ ਨੂੰ ਇਕ ਵਿਦਿਆਰਥੀ ਵਾਂਗ ਗੁਰਬਾਣੀ ਦੀ ਸਹਾਇਤਾ ਅਤੇ ਸ਼ਰਨ ਲਿਆਂ ਹੀ ਸਮਝਿਆ ਜਾ ਸਕਦਾ ਹੈ। ਇਸ ਤਰ੍ਹਾਂ ਇਹ ਸੰਥਿਆ, ਸਬਕ ਜਾਂ ਪਾਠ ਗੁਰਬਾਣੀ ਨੂੰ ਸਮਝਣ ਲਈ ਸਹਾਇਤਾ ਪ੍ਰਦਾਨ ਕਰਦਾ ਹੈ।[2]

ਆਧੁਨਿਕ ਸਮੇਂ ਤਕ ਵਧੇਰੇ ਕਰਕੇ ਕਿਸੇ ਸਾਹਿਤ ਰੂਪ ਜਾਂ ਕਿਰਤ ਦੀ ਵਿਆਖਿਆ ਪੂਰਬ ਨਿਰਧਾਰਿਤ ਸ਼ਾਸਤਰ ਨਿਯਮਾਂ ਅਨੁਸਾਰ ਕੀਤੀ ਜਾਂਦੀ ਰਹੀ ਹੈ। ਭਾਈ ਵੀਰ ਸਿੰਘ ਪਹਿਲੇ ਪ੍ਰਾਪਤ ਸਿਧਾਂਤਾਂ ਨੂੰ ਗੁਰਬਾਣੀ ਵਿਆਖਿਆ 'ਤੇ ਨਹੀਂ ਥੋਪਦੇ ਸਗੋਂ ਗੁਰਬਾਣੀ ਰਾਹੀਂ ਗੁਰਬਾਣੀ ਨੂੰ ਸਮਝਣ ਦਾ ਯਤਨ ਕਰਦੇ ਹਨ ਤਾਂ ਜੋ ਗੁਰਬਾਣੀ ਦੀ ਸਹੀ ਵਿਆਖਿਆ ਸਾਹਮਣੇ ਆ ਸਕੇ। ਇਸ ਤਰ੍ਹਾਂ ਭਾਈ ਵੀਰ ਸਿੰਘ ਦੀ ਵਿਆਖਿਆ ਵਿਧੀ ਵਸਤੂ-ਮੂਲਕ ਵਿਧੀ ਕਹੀ ਜਾ ਸਕਦੀ ਹੈ। ਉਹ ਆਪਣੀ ਵਿਧੀ ਨੂੰ ਭੂਮਿਕਾ ਵਿਚ ਸਪਸ਼ਟ ਕਰਦੇ ਹਨ ਕਿ, ੧. ਉਨ੍ਹਾਂ ਨੇ ਆਪਣੇ ਇਸ ਕਾਰਜ ਵਿਚ ਕਿਸੇ ਨਿੱਜੀ ਪੱਖ ਦੀ ਕੋਈ ਖਿੱਚੋਤਾਣ ਨਹੀਂ ਕੀਤੀ। ੨. ਬਾਣੀ ਦੇ ਜੋ ਅੱਖਰ ਦਿਆਨਤਦਾਰੀ ਨਾਲ

ਰਸਤਾ ਦਿੰਦੇ ਹਨ ਅਤੇ ਜੋ ਉਨ੍ਹਾਂ ਦੇ ਨਿੱਜ ਮਨ ਨੂੰ ਗੁਰੂ ਆਸ਼ੇ ਨਿਸ਼ਚੈ ਹੋਇਆ ਹੈ; ਭਾਈ ਵੀਰ ਸਿੰਘ ਨੇ ਉਹੀ ਲਿਖਿਆ ਹੈ। ੩. ਮੁਸ਼ਕਲ ਸਮੇਂ ਉਹ ਅਰਦਾਸ ਦਾ ਸਹਾਰਾ ਲੈ ਕੇ ਰਹਿਨੁਮਾਈ ਕਰਦੇ ਹਨ।[੩] ਭਾਈ ਵੀਰ ਸਿੰਘ ਗੁਰਬਾਣੀ ਦੇ ਸੰਦੇਸ਼ ਨੂੰ ਨਿੱਤ ਨਵਾਂ ਨਰੋਆ ਸਮਝਦੇ[੪] ਹਨ। ਗੁਰਮਤਿ ਅਨੁਸਾਰ ਜਿੰਨਾ ਕੋਈ ਗੁਰਬਾਣੀ ਦੀ ਖੋਜ ਕਰੇਗਾ ਜਾਂ ਵਿਚਾਰੇਗਾ ਓਨਾ ਹੀ ਉਹ ਗੁਰਬਾਣੀ ਨੂੰ ਸਮਝ ਸਕੇਗਾ।[੫] ਇਸੇ ਕਰਕੇ ਭਾਈ ਵੀਰ ਸਿੰਘ ਇਹ ਦਾਅਵਾ ਨਹੀਂ ਕਰਦੇ ਕਿ ਉਨ੍ਹਾਂ ਦੁਆਰਾ ਰਚਿਆ ਟੀਕਾ ਪ੍ਰਮਾਣਿਕ ਹੈ।[੬] ਇਸ ਤਰ੍ਹਾਂ ਕਰ ਕੇ ਉਹ ਨਵੇਂ ਗੁਰਬਾਣੀ ਖੋਜੀਆਂ ਨੂੰ ਵੱਧ ਤੋਂ ਵੱਧ ਗੁਰਬਾਣੀ ਸਮਝਣ ਵੱਲ ਪ੍ਰੇਰਿਤ ਕਰਦੇ ਹਨ।

ਗੁਰਬਾਣੀ ਨੂੰ ਸਮਝਣ ਲਈ ਗੁਰਬਾਣੀ ਵਿਚਲੀਆਂ ਸਿੱਖਿਆਵਾਂ ਵਾਲਾ ਜੀਵਨ ਬਸਰ ਕਰਨਾ ਬਹੁਤ ਜ਼ਰੂਰੀ ਹੈ। ਡਾ. ਤਾਰਨ ਸਿੰਘ ਭਾਈ ਵੀਰ ਸਿੰਘ ਦੀ ਗੁਰਮੁਖ ਪ੍ਰਵਿਰਤੀ ਬਾਰੇ ਲਿਖਦੇ ਹਨ ਕਿ ਕਿਸੇ ਸ਼ਬਦ ਨੂੰ ਪੂਰੀ ਤਰ੍ਹਾਂ (ਨਾਲ) ਸਮਝਣ ਲਈ ਉਹ ਜੀਵਨ ਜੀਣਾ (ਜਿਊਣਾ) ਪੈਂਦਾ ਹੈ ਜਿਸ ਵਿੱਚੋਂ ਸ਼ਬਦ ਉਪਜਿਆ ਹੈ-ਜਤ, ਧੀਰਜ, ਮਤਿ, ਵੇਦ, ਭਉ, ਆਦਿ ਦਾ। ਸ਼ਬਦ ਦੀ ਸੂਝ ਲਈ ਨਾਦ, ਬੇਦ, ਰਸ ਦੀ ਸੂਝ, ਸੁਧ ਬੁਧ ਹੋਣਾ ਅਤੇ ਅੱਖਰ ਦਾ ਭੇਦ ਆਦਿ ਪ੍ਰਾਪਤ ਹੋਣਾ ਬਹੁਤ ਜ਼ਰੂਰੀ ਹੈ। ਇਸ ਲਈ ਜੀਵ ਦਾ ਹਰਿ ਸਿਮਰਨ ਵਿਚ ਰਤਾ ਹੋਣਾ ਜ਼ਰੂਰੀ ਹੈ ਕਿਉਂਕਿ *ਹਰਿ ਸਿਮਰਨਿ ਲਗਿ ਬੇਦ ਉਪਾਇ* ਹਨ। ਉਹ ਨਾਲ ਹੀ ਲਿਖਦੇ ਹਨ ਕਿ ਸਿੱਖ ਪੰਥ ਵਿਚ ਅਨੁਭਵ ਵਾਲੇ ਸੰਤ-ਮਹਾਤਮਾ ਬਹੁਤ ਹੋਏ ਹਨ, ਪਰ ਉਨ੍ਹਾਂ ਨੇ ਟੀਕੇ ਜਾਂ ਸਿਧਾਂਤ ਆਦਿ ਨਹੀਂ ਲਿਖੇ। ਜਿਨ੍ਹਾਂ ਨੇ ਟੀਕੇ ਲਿਖੇ ਹਨ ਉਨ੍ਹਾਂ ਵਿੱਚੋਂ ਬਹੁਤੇ ਅਨੁਭਵ ਤੋਂ ਕੋਰੇ ਵਿਦਵਾਨ ਸਨ; ਉਹ ਆਪਣੇ ਜੀਵਨ ਵਿਚ ਉਸ ਸਾਧਨਾ ਵਿੱਚੋਂ ਆਪ ਨਹੀਂ ਲੰਘੇ ਸਨ, ਜਿਸ ਵੱਲ ਉੱਪਰ ਗੁਰਬਾਣੀ ਦੇ ਸੰਕੇਤ ਦਿੱਤੇ ਹਨ, ਪਰ ਭਾਈ ਵੀਰ ਸਿੰਘ ਕੋਲ ਵਿਦਵਤਾ ਅਤੇ ਅਭਿਆਸ ਦੋਵੇਂ ਗੁਣ ਸਨ। ਇਸ ਲਈ ਕਿਸੇ ਹੱਦ ਤਕ ਉਨ੍ਹਾਂ ਨੂੰ ਸ਼ਬਦ ਤਕ ਗਮਤਾ ਪ੍ਰਾਪਤ ਸੀ।[੭]

ਭਾਈ ਵੀਰ ਸਿੰਘ ਗੁਰਬਾਣੀ ਦੇ ਰਸੀਏ ਸਨ। ਰਹੱਸਵਾਦੀ ਕਵੀ ਅਤੇ ਵਾਰਤਕਕਾਰ ਵਾਂਗ ਉਹ ਗੁਰਬਾਣੀ ਦੀ ਵਿਆਖਿਆ ਕਰਦੇ ਰਹੱਸ ਮੰਡਲਾਂ ਵਿਚ ਵਿਚਰਦੇ ਹਨ। ਡਾ. ਬਲਬੀਰ ਸਿੰਘ ਲਿਖਦੇ ਹਨ ਕਿ ਭਾਈ ਵੀਰ ਸਿੰਘ ਦਾ ਜੀਵਨ ਗੁਰਮੁਖਤਾਈ ਦੀ ਘਾਲ ਵਿਚ ਰੰਗਿਆ ਹੋਇਆ ਸੀ। ਉਹ ਜਿਸ ਵੇਲੇ ਗੁਰਬਾਣੀ ਦੇ ਅਰਥ ਅਤੇ ਵਿਆਖਿਆ ਕਰਦੇ ਸਨ ਤਾਂ ਉਹ ਕਿਸੇ ਹੋਰ ਰੰਗ ਵਿਚ ਚਲੇ ਜਾਂਦੇ ਸਨ।[੮] ਇੱਕ ਅਨੁਭਵੀ ਅਤੇ ਰਹੱਸਵਾਦੀ ਵਿਆਖਿਆਕਾਰ ਲਈ ਗੁਰਬਾਣੀ ਦੀ ਵਿਆਖਿਆ ਕਰਨਾ ਸ੍ਰੀ ਗੁਰੂ ਨਾਨਕ ਸਾਹਿਬ ਦੇ ਵਿਸ਼ਾਲ ਮਨ ਦਾ ਮੁਤਾਲਿਆ ਕਰਨਾ ਹੈ। ਭਾਈ ਵੀਰ ਸਿੰਘ ਵਿਆਖਿਆ ਕਾਰਜ ਰਾਹੀਂ ਸ੍ਰੀ ਗੁਰੂ ਨਾਨਕ ਸਾਹਿਬ ਦੇ ਵਿਸ਼ਾਲ ਮਨ ਨੂੰ ਬਿਆਨ ਕਰਨ ਦੇ ਯਤਨ ਵਿਚ ਲੱਗੇ ਰਹਿੰਦੇ ਸਨ।

ਭਾਈ ਵੀਰ ਸਿੰਘ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੁੱਚੇ ਸ਼ਬਦਾਂ ਵਿਚ ਆਪਸੀ ਸੰਬੰਧ ਸਥਾਪਿਤ ਕਰਦੇ ਹਨ। ਜਦੋਂ ਉਹ ਕਿਸੇ ਇਕ ਸ਼ਬਦ ਨੂੰ ਵਿਆਖਿਆ ਲਈ ਚੁਣਦੇ ਹਨ ਤਾਂ ਉਹ ਉਸ ਸ਼ਬਦ ਦਾ ਪਿਛਲੇ ਅਤੇ ਅਗਲੇ ਸ਼ਬਦ ਨਾਲ ਸੰਬੰਧ ਸਥਾਪਿਤ

ਕਰਦੇ ਹਨ। ਭਾਵ ਕਿ ਅਗਲਾ ਸ਼ਬਦ ਪਿਛਲੇ ਸ਼ਬਦ ਦੀ ਵਿਕਾਸਮਈ ਵਿਆਖਿਆ ਹੈ। ਜਿਵੇਂ *'ਪੰਚ ਪਰਵਾਣ ਪੰਚ ਪਰਧਾਨੁ'* ਵਾਲੀ ਪਉੜੀ ਸ਼ੁਰੂ ਕਰਨ ਤੋਂ ਪਹਿਲਾਂ ਪ੍ਰਾਕਥਨ ਵਿਚ ਦੱਸਦੇ ਹਨ ਕਿ ਪਹਿਲੀਆਂ ਪਉੜੀਆਂ ਅਰਥਾਤ ਸੁਣ ਕੇ ਅਤੇ ਮੰਨ ਕੇ ਜੀਵ ਦਾ ਧਿਆਨ ਸਹਿਜ ਸਮਾਧੀ ਰਾਹੀਂ ਪਰਮਾਤਮਾ ਵਿਚ ਟਿਕ ਜਾਂਦਾ ਹੈ। ਉਸ ਨੂੰ ਸੰਬੰਧਿਤ ਪਉੜੀ ਵਿਚ 'ਪੰਚ' ਸ਼ਬਦ ਨਾਲ ਯਾਦ ਕੀਤਾ ਗਿਆ ਹੈ। ਭਾਵ ਕਿ ਪਹਿਲੀਆਂ ਪਉੜੀਆਂ ਵਿਚ ਦੱਸੇ ਉਪਾਅ ਜਿਨ੍ਹਾਂ ਵਿਚ ਸੁਣਨ, ਮੰਨਣ, ਗਾਉਣ, ਹੁਕਮ ਅਤੇ ਰਜ਼ਾ ਵਿਚ ਟੁਰ ਕੇ ਮਨ ਵਿਚ ਪਰਮਾਤਮਾ ਦਾ ਭਾਉ ਰੱਖਣਾ ਹੈ, ਉਹ ਸਚਿਆਰਾ ਮਨੁੱਖ 'ਪੰਚ' ਦੀ ਅਵਸਥਾ ਹਾਸਲ ਕਰਦਾ ਹੈ ਜਿਸ ਦਾ ਜ਼ਿਕਰ ਸੰਬੰਧਿਤ ਪਉੜੀਆਂ (ਸੁਣਿਐ-ਮੰਨੈ ਵਾਲੀਆਂ ਪਉੜੀਆਂ) ਵਿਚ ਕੀਤਾ ਜਾ ਰਿਹਾ ਹੈ।[੯] ਭਾਈ ਵੀਰ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ ਲਈ ਹਰ ਸ਼ਬਦ ਨੂੰ ਚਾਰ ਭਾਗਾਂ ਵਿਚ ਵੰਡ ਕੇ ਪੇਸ਼ ਕੀਤਾ ਹੈ:-

੧. ਪ੍ਰਾਕਥਨ ੨. ਮੂਲ ਪਾਠ ਅਤੇ ਅਰਥ ੩. ਵਿਆਖਿਆ ੪. ਨਿਰੁਕਤੀ।

**੧. ਪ੍ਰਾਕਥਨ:** ਇਸ ਵਿਚ ਭਾਈ ਵੀਰ ਸਿੰਘ ਨੇ ਸੰਬੰਧਿਤ ਸ਼ਬਦ ਵਿਚ ਪੇਸ਼ ਹੋਣ ਵਾਲੇ ਸਮੁੱਚੇ ਭਾਵ ਨੂੰ ਸੰਖੇਪ ਵਿਚ ਦੱਸਣ ਦਾ ਯਤਨ ਕੀਤਾ ਹੈ। ਉਹ ਪਿਛਲੇ ਸ਼ਬਦ ਦੇ ਵਿਸ਼ੇ ਨੂੰ; ਵਿਚਾਰ ਅਧੀਨ ਚੱਲ ਰਹੇ ਸ਼ਬਦ ਨਾਲ ਸੰਬੰਧ ਸਥਾਪਿਤ ਕਰ ਕੇ ਪਾਠਕ ਨੂੰ ਪਿਛਲੇ ਸ਼ਬਦ ਨਾਲ ਜੋੜਨ ਦਾ ਯਤਨ ਕਰਦੇ ਹਨ। ਇਹ ਪ੍ਰਾਕਥਨ ਇੰਨੇ ਸੰਖੇਪ ਅਤੇ ਸਰਲ ਭਾਸ਼ਾ ਵਿਚ ਨਿਭਾਏ ਗਏ ਹਨ ਕਿ ਪਾਠਕ ਸ਼ਬਦ ਵਿਚ ਪੇਸ਼ ਹੋਏ ਵਿਚਾਰ ਤੋਂ ਭਟਕਦਾ ਨਹੀਂ। ਇਸ ਦੀ ਉਦਾਹਰਨ ਉੱਪਰ ਪੇਸ਼ ਕੀਤੀ ਗਈ ਹੈ।

**੨. ਮੂਲ ਪਾਠ ਅਤੇ ਅਰਥ:** ਇਸ ਕਾਰਜ ਲਈ ਭਾਈ ਵੀਰ ਸਿੰਘ ਨੇ ਪੁਸਤਕ ਦੇ ਇਕ ਪੰਨੇ ਨੂੰ ਦੋ ਹਿੱਸਿਆਂ ਵਿਚ ਵੰਡਿਆ ਹੈ। ਅੱਧੇ ਪੰਨੇ ਵਿਚ ਮੋਟੇ ਅੱਖਰਾਂ ਨਾਲ ਮੂਲ ਪਾਠ ਦਾ ਉਤਾਰਾ ਕੀਤਾ ਗਿਆ ਹੈ ਅਤੇ ਉਸ ਦੇ ਸਾਹਮਣੇ ਅੱਧੇ ਪੰਨੇ 'ਤੇ ਗਦ ਰੂਪ ਵਿਚ ਤੁਕਵਾਰ ਅਰਥ ਪੇਸ਼ ਕੀਤੇ ਹਨ। ਇਹ ਅਰਥ ਸੰਖੇਪ ਵਿਚ ਅੱਖਰੀ ਅਰਥ ਹਨ। ਇਨ੍ਹਾਂ ਵਿਚ ਬ੍ਰੈਕਟ ਦੇ ਕੇ ਨਾਂਵ, ਪੜਨਾਂਵ, ਵਿਸ਼ੇਸ਼ਣ ਅਤੇ ਕਿਰਿਆ ਵਿਸ਼ੇਸ਼ਣ ਆਦਿ ਜੋੜ ਕੇ ਸ਼ਬਦ ਦਾ ਅਰਥ ਦੱਸਣ ਦਾ ਯਤਨ ਕੀਤਾ ਗਿਆ ਹੈ। ਜਿਵੇਂ:

**ਮੂਲ ਪਾਠ:**

*ਅੰਤੁ ਨ ਸਿਫਤੀ ਕਹਿਣ ਨ ਅੰਤੁ॥*
*ਅੰਤੁ ਨ ਕਰਣੈ ਦੇਣਿ ਨ ਅੰਤੁ॥*

**ਅਰਥ**

(ਕਰਤਾਰ ਦੀਆਂ) ਸਿਫ਼ਤਾਂ ਦਾ ਅੰਤ ਨਹੀਂ, ਨਾ ਹੀ (ਉਨ੍ਹਾਂ ਸਿਫ਼ਤਾਂ ਦੇ ਕਹਿਣੇ ਦਾ ਅੰਤ ਹੈ। (ਕਰਤਾਰ ਦੇ) ਕਰਣਿਆਂ ਦਾ ਅੰਤ ਨਹੀਂ, ਨਾ ਹੀ (ਉਸ ਦੀਆਂ ਦਾਤਾਂ) ਦੇਣੇ ਦਾ (ਕੋਈ) ਅੰਤ ਹੈ।[੧੦]

**ਵਿਆਖਿਆ:** ਭਾਈ ਵੀਰ ਸਿੰਘ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ ਕਰਨ ਦਾ ਆਪਣਾ ਢੰਗ ਹੈ। ਕਿਤੇ-ਕਿਤੇ ਉਹ ਸ਼ਬਦ ਦੀ ਵਿਆਖਿਆ ਨੂੰ ਪਦਿਆਂ ਵਿਚ

ਵੰਡ ਕੇ ਕਰਦੇ ਹਨ ਅਤੇ ਕਿਤੇ ਉਨ੍ਹਾਂ ਨੇ ਸੰਪੂਰਨ ਸ਼ਬਦ ਦੀ ਸਮੁੱਚੀ ਵਿਆਖਿਆ ਕੀਤੀ ਹੈ। ਉਹ ਇੱਕ ਤੁਕ ਦਾ ਇੱਕ ਹੀ ਅਰਥ ਕਰਦੇ ਹਨ। ਭਾਈ ਵੀਰ ਸਿੰਘ ਨੇ ਵਿਆਖਿਆ ਕਾਰਜ ਨੂੰ ਪਉੜੀਆਂ/ਪਦਿਆਂ ਵਿਚ ਵੰਡ ਕੇ ਕੀਤਾ ਹੈ। ਜਿਵੇਂ ਗੁਰਬਾਣੀ ਦੇ ਹਰ ਸ਼ਬਦ ਵਿਚ ੧, ੨, ੩ . . . ਆਦਿ ਲੜੀਵਾਰ ਪਉੜੀਆਂ ਚੱਲਦੀਆਂ ਹਨ। ਭਾਈ ਵੀਰ ਸਿੰਘ 'ਰਹਾਉ' ਵਾਲੀ ਪੰਕਤੀ ਨੂੰ ਕਿਸੇ ਸ਼ਬਦ ਦਾ ਮੂਲ ਜਾਂ ਕੇਂਦਰੀ ਭਾਵ ਕਹਿੰਦੇ ਹਨ। ਉਹ ਸ਼ਬਦ ਦੀ ਵਿਆਖਿਆ ਕਰਨ ਤੋਂ ਪਹਿਲਾਂ ਰਹਾਉ ਵਾਲੀ ਪੰਕਤੀ ਨੂੰ ਖੋਲ੍ਹਦੇ ਹਨ ਤਾਂ ਜੋ ਕਿ ਪਾਠਕ ਨੂੰ ਸ਼ਬਦ ਦਾ ਕੇਂਦਰੀ ਨੁਕਤਾ ਸਮਝ ਆ ਸਕੇ, ਜਿਸ ਦੇ ਦੁਆਲੇ ਸ਼ਬਦ ਦੀ ਵਿਆਖਿਆ ਘੁੰਮਦੀ ਹੈ। ਕਈ ਥਾਂਵਾਂ 'ਤੇ ਉਹ ਵਿਆਖਿਆ ਨਹੀਂ ਕਰਦੇ ਸਗੋਂ ਮੂਲ ਪਾਠ ਨਾਲ ਕੀਤੇ ਟੀਕੇ ਵੱਲ ਹੀ ਸੰਕੇਤ ਕਰਦੇ ਹਨ। ਉਨ੍ਹਾਂ ਦੀ ਵਿਆਖਿਆ ਕਿਤੇ-ਕਿਤੇ ਸੰਜਮ ਵਿਚ ਰਹਿੰਦੀ ਹੈ ਅਤੇ ਕਿਤੇ ਵਿਸਥਾਰਿਤ ਹੋ ਜਾਂਦੀ ਹੈ। ਵਿਆਖਿਆ ਵਿਚ ਉਹ ਸ਼ਬਦ ਨੂੰ ਸਪਸ਼ਟ ਕਰਨ ਲਈ ਗੁਰਬਾਣੀ ਵਿੱਚੋਂ ਹਵਾਲੇ ਦਿੰਦੇ ਹਨ। ਗੁਰਬਾਣੀ ਤੋਂ ਇਲਾਵਾ ਉਹ ਭਾਈ ਗੁਰਦਾਸ ਜੀ, ਸ੍ਰੀ ਦਸਮ ਗ੍ਰੰਥ ਆਦਿ ਨੂੰ ਬਾਣੀ ਦੀ ਪ੍ਰਮਾਣਿਕਤਾ ਦਰਸਾਉਣ ਲਈ ਵਰਤਦੇ ਹਨ। ਜਿਵੇਂ ਪਰਮਾਤਮਾ ਦੇ ਨਿਰਾਕਾਰ ਪੱਖ ਨੂੰ ਸਿੱਧ ਕਰਨ ਲਈ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੀ ਸਹਾਇਤਾ[੧੧], ਇਕ ਪਰਮਾਤਮਾ ਦੀ ਸਦੀਵਤਾ ਨੂੰ ਬਿਆਨ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ 'ਸ਼ਬਦ ਹਜ਼ਾਰੇ' ਵਿੱਚੋਂ ਹਵਾਲਾ[੧੨] ਅਤੇ ਮੂਲ ਮੰਤਰ ਵਿਚ 'ਪੁਰਖ' ਨੂੰ 'ਪਰਮ ਪੁਰਖ' ਸਿੱਧ ਕਰਨ ਲਈ 'ਬਚਿੱਤਰ ਨਾਟਕ' ਵਿੱਚੋਂ ਹਵਾਲਾ ਦਿੰਦੇ ਹਨ। ਇਸ ਤੋਂ ਇਲਾਵਾ ਤਨਖ਼ਾਹਨਾਮਾ ਅਤੇ ਰਹਿਤਨਾਮਿਆਂ ਵਿੱਚੋਂ ਵੀ ਹਵਾਲੇ ਪੇਸ਼ ਕੀਤੇ ਗਏ ਹਨ।[੧੩]

ਇਸ ਦੇ ਨਾਲ ਹੀ ਵਿਆਖਿਆ ਵਿਚ ਭਾਈ ਵੀਰ ਸਿੰਘ ਨੇ ਸ਼ਬਦ ਦੇ ਉਚਾਰੇ ਜਾਣ ਦਾ ਕਾਰਨ ਅਤੇ ਕਿਸ ਪ੍ਰਤੀ ਉਚਾਰਿਆ ਗਿਆ ਆਦਿ ਦਾ ਸੰਖੇਪ ਵੇਰਵਾ ਜਨਮਸਾਖੀ ਸਾਹਿਤ ਵਾਂਗ ਹੀ ਦਿੱਤਾ ਹੈ, ਜਿਵੇਂ ਪਰਮਾਤਮਾ ਦੇ ਬੇਅੰਤ ਗੁਣਾਂ ਨੂੰ ਸਮਝਣ ਲਈ 'ਪੁਰਾਤਨ ਜਨਮਸਾਖੀ' ਵਿੱਚੋਂ ਸਾਲਸ ਰਾਏ ਜੌਹਰੀ ਦੁਆਰਾ ਬਾਬੇ ਨਾਨਕ ਦੇ ਤੋਹਫ਼ੇ ਦੀ ਕੀਤੀ ਪਰਖ ਨੂੰ ਅਮੁੱਲ ਰੂਪ ਵਿਚ ਦਰਸਾ ਕੇ ਪਰਮਾਤਮਾ ਦੀ ਅਮੁੱਲ ਵਡਿਆਈ ਕੀਤੀ ਹੈ।[੧੪] ਭਾਈ ਵੀਰ ਸਿੰਘ ਦੁਆਰਾ ਕੀਤੀ ਵਿਆਖਿਆ ਸਪਸ਼ਟ ਅਤੇ ਆਮ ਪਾਠਕ ਨੂੰ ਅਸਾਨੀ ਨਾਲ ਸਮਝ ਆਉਣ ਵਾਲੀ ਹੈ। ਭਾਈ ਵੀਰ ਸਿੰਘ ਨੇ ਵੇਦਾਂ, ਉਪਨਿਸ਼ਦਾਂ, ਪੁਰਾਣਾਂ, ਬ੍ਰਾਹਮਣ ਗ੍ਰੰਥਾਂ ਅਤੇ ਸ਼ਾਸਤਰਾਂ ਵਿਚਲੇ ਦਾਰਸ਼ਨਿਕ ਸਿਧਾਂਤਾਂ ਦੇ ਹਵਾਲਿਆਂ ਨੂੰ ਵੀ ਵਿਆਖਿਆ ਦਾ ਹਿੱਸਾ ਬਣਾਇਆ ਹੈ। ਕਿਧਰੇ ਉਹ ਹੋਰਨਾਂ ਮਤਾਂ ਦੇ ਸਿਧਾਂਤਾਂ ਦਾ ਖੰਡਨ-ਮੰਡਨ ਵੀ ਕਰਦੇ ਹਨ। ਜਿਵੇਂ 'ਕਰਤਾ' ਨੂੰ ਬਿਆਨਣ ਲਈ ਜੋਗ ਮਤ ਅਤੇ ਗੁਰਮਤਿ ਦੀ ਵਿਚਾਰਧਾਰਾ ਦਾ ਤੁਲਨਾਤਮਿਕ ਅਧਿਐਨ ਪੇਸ਼ ਕੀਤਾ ਹੈ ਕਿ ਯੋਗ ਦਰਸ਼ਨ ਵਿਚ ਈਸ਼ਵਰ ਜਗਤ ਦਾ ਕਰਤਾ ਨਹੀਂ ਹੈ, ਪਰ ਗੁਰਮਤਿ ਨੇ ਈਸ਼ਵਰ ਨੂੰ ਜਗਤ ਦਾ ਕਰਤਾ ਕਿਹਾ ਹੈ।[੧੫] ਇਸੇ ਤਰ੍ਹਾਂ 'ਪੁਰਖ' ਸ਼ਬਦ ਦੀ ਵਿਆਖਿਆ ਰਿਗਵੇਦ ਅਤੇ ਉਪਨਿਸ਼ਦ ਵਾਲੇ ਈਸ਼ਵਰ ਦੇ ਅਰਥਾਂ ਵਿਚ ਹੋਈ ਦੱਸੀ ਹੈ। ਸਾਂਖ਼ ਦਰਸ਼ਨ ਨੇ ਇਸ

(ਪੁਰਖ) ਨੂੰ ਰੂਹ ਜਾਂ ਜੀਵਾਤਮਾ ਦੇ ਅਰਥਾਂ ਵਿਚ ਪੇਸ਼ ਕੀਤਾ ਹੈ। ਯੋਗ ਵਿਚ ਇਕ 'ਵਿਸ਼ੇਸ਼ ਪੁਰਖ' ਮੰਨਿਆ ਗਿਆ ਹੈ। ਇਸ ਨੂੰ ਈਸ਼ਵਰ ਕਿਹਾ ਹੈ, ਪਰ 'ਵਿਸ਼ੇਸ਼ ਪੁਰਖ' ਨੂੰ ਕਰਤਾ ਨਹੀਂ ਮੰਨਿਆ। ਇਸ ਤੋਂ ਬਾਅਦ ਗੁਰਬਾਣੀ ਵਿਚ ਇਹ ਪਦ ਮਨੁੱਖ, ਮਹਾਨ ਵਿਅਕਤੀ, ਈਸ਼ਵਰ, ਆਤਮਾ ਅਤੇ ਵਿਆਪਕ ਪਰਮੇਸ਼ਰ ਦੇ ਅਰਥਾਂ ਵਿਚ ਪ੍ਰਗਟ ਹੋਇਆ ਹੈ। ਭਾਈ ਵੀਰ ਸਿੰਘ ਇਸ ਨੂੰ ਗੁਰਬਾਣੀ ਦੀਆਂ ਤੁਕਾਂ ਰਾਹੀਂ ਖੋਲ੍ਹਦੇ ਹਨ।[੧੬] ਇਸ ਤਰ੍ਹਾਂ ਭਾਈ ਵੀਰ ਸਿੰਘ ਗੁਰਬਾਣੀ ਦੀ ਵਿਆਖਿਆ ਲਈ ਤੁਲਨਾਤਮਿਕ ਵਿਧੀ ਵਰਤਦੇ ਦੇਖੇ ਜਾ ਸਕਦੇ ਹਨ। ਉਹ ਭਾਰਤੀ ਧਰਮਾਂ ਦੇ ਦਾਰਸ਼ਨਿਕ ਸਿਧਾਂਤਾਂ ਦਾ ਤੁਲਨਾਤਮਿਕ ਅਧਿਐਨ ਕਰ ਕੇ ਗੁਰਮਤਿ ਅਨੁਕੂਲ ਵਿਆਖਿਆ ਪੇਸ਼ ਕਰਦੇ ਹਨ। ਭਾਈ ਵੀਰ ਸਿੰਘ ਤੋਂ ਪਹਿਲਾਂ ਦੇ ਵਿਆਖਿਆਕਾਰ ਗੁਰਬਾਣੀ ਵਿਆਖਿਆ ਲਈ ਬ੍ਰਜ ਅਤੇ ਸੰਸਕ੍ਰਿਤ ਸ਼ਬਦਾਵਲੀ ਦੀ ਵਧੇਰੇ ਵਰਤੋਂ ਕਰਦੇ ਹਨ ਜਿਵੇਂ ਨਿਰਮਲੇ ਸੰਤ ਬਿਸ਼ਨ ਸਿੰਘ, ਸੰਤ ਅਮੀਰ ਸਿੰਘ, ਗਿਆਨੀ ਗਿਆਨ ਸਿੰਘ ਅਤੇ ਭਾਈ ਸੰਤੋਖ ਸਿੰਘ ਆਦਿ ਵਧੇਰੇ ਕਰਕੇ ਸੰਸਕ੍ਰਿਤ-ਬ੍ਰਜ ਸ਼ਬਦਾਵਲੀ ਵਿਚ ਵਿਆਖਿਆ ਕਰਦੇ ਹਨ। ਭਾਈ ਵੀਰ ਸਿੰਘ ਦੀ ਵਿਆਖਿਆਕਾਰੀ ਵਿਚਲੀ ਭਾਸ਼ਾ ਕੇਂਦਰੀ (ਠੇਠ) ਪੰਜਾਬੀ ਦੇ ਨੇੜੇ ਢੁਕਦੀ ਹੈ।

ਭਾਈ ਵੀਰ ਸਿੰਘ ਉੱਤੇ ਖ਼ਾਨਦਾਨੀ ਸੰਪ੍ਰਦਾਇ ਪ੍ਰਣਾਲੀ ਦਾ ਪ੍ਰਭਾਵ ਵਧੇਰੇ ਹੈ ਜਿਸ ਕਰਕੇ ਉਨ੍ਹਾਂ ਦੀ ਵਿਆਖਿਆ ਵਿਚ ਪੰਡਿਤ ਤਾਰਾ ਸਿੰਘ ਨਰੋਤਮ ਅਤੇ ਸੰਤ ਸੰਪੂਰਨ ਸਿੰਘ ਦੀ ਵਿਆਖਿਆ ਦੇਖਣ ਨੂੰ ਮਿਲਦੀ ਹੈ। ਉਹ ਵੱਖ-ਵੱਖ ਵਿਦਵਾਨਾਂ ਦੁਆਰਾ ਕੀਤੇ ਅਰਥ ਦਰਸਾ ਕੇ ਵਿਆਖਿਆ ਵਿਚਲੀ ਭਿੰਨਤਾ ਨੂੰ ਸਾਹਮਣੇ ਲਿਆਉਂਦੇ ਹਨ। ਜਿਵੇਂ: ਗਉੜੀ ਰਾਗ ਵਿਚ ਭਗਤ ਕਬੀਰ ਜੀ ਦਾ *'ਆਸ ਪਾਸ ਘਨ ਤੁਰਸੀ ਕਾ ਬਿਰਵਾ'* ਸ਼ਬਦ ਵਿਚ ਪੰਡਤ ਤਾਰਾ ਸਿੰਘ ਨਰੋਤਮ ਅਤੇ ਸੰਤ ਸੰਪੂਰਨ ਸਿੰਘ ਦੀ ਵਿਆਖਿਆ ਦਿੱਤੀ ਗਈ ਹੈ।[੧੭] ਇਸੇ ਤਰ੍ਹਾਂ 'ਸੈਭੰ' ਸ਼ਬਦ ਨੂੰ ਬਿਆਨਣ ਲਈ ਸ੍ਰੀ ਪੰਡਿਤ ਸਾਧੂ ਸਿੰਘ ਵਾਲੇ ਅਰਥ ਵੀ ਦੱਸਦੇ ਹਨ।[੧੮]

ਭਾਈ ਵੀਰ ਸਿੰਘ ਨਿਰੇ ਵਿਆਖਿਆਕਾਰ ਹੀ ਨਹੀਂ ਹਨ ਸਗੋਂ ਪ੍ਰਚਾਰਕ ਵੀ ਸਨ। ਇਸ ਕਾਰਨ ਉਹ ਆਪਣੀ ਵਿਆਖਿਆ ਵਿਚ ਸਾਧਨਾ ਪੱਖ ਵੀ ਪੇਸ਼ ਕਰਦੇ ਹਨ। ਇਸ ਪੱਖ ਵਿਚ ਉਹ ਗੁਰਬਾਣੀ ਦੀ ਘਾਲ਼-ਕਮਾਈ ਦੀ ਵਿਧੀ ਪ੍ਰਸਤੁਤ ਕਰ ਕੇ ਗੁਰਬਾਣੀ ਨੂੰ ਅਮਲੀ ਜੀਵਨ ਵਿਚ ਲਿਆਉਣ ਲਈ ਯਤਨਸ਼ੀਲ ਹਨ। ਜਿਵੇਂ ਕਿ ਭਾਈ ਵੀਰ ਸਿੰਘ ਵਿਦਵਾਨਾਂ ਨੂੰ ਬੁੱਧੀ ਤੋਂ ਉੱਪਰ ਉੱਠ ਕੇ ਪਰਮਾਤਮਾ ਦੇ ਨੇੜੇ ਹੋਣ ਦਾ ਸੰਦੇਸ਼ ਦਿੰਦੇ ਹਨ ਕਿਉਂਕਿ ਜ਼ਿਆਦਾ ਵਿਦਵਤਾ ਕਾਰਨ ਬੁੱਧੀ ਚਤੁਰ ਹੋ ਜਾਂਦੀ ਹੈ; ਜਿਸ ਨਾਲ 'ਮੈਂ' ਭਾਵ ਉਤਪੰਨ ਹੁੰਦਾ ਹੈ। ਇਸ ਕਰਕੇ ਵਿਆਖਿਆਕਾਰ ਅਨੁਸਾਰ ਮਨੁੱਖ ਨੂੰ ਆਪਾ ਪਹਿਚਾਣ ਕੇ ਏਕਸ ਨਾਲ ਜੁੜਨਾ ਚਾਹੀਦਾ ਹੈ। ਭਾਈ ਵੀਰ ਸਿੰਘ ਇਸ ਦਾ ਸਾਧਨਾ ਪੱਖ ਪੇਸ਼ ਕਰਦੇ ਹਨ:

"ਵਾਹਿਗੁਰੂ ਦਾ ਭੈਅ ਧਾਰਨ ਕਰਦਿਆਂ ਆਪਣੇ ਅਵਗੁਣ ਦੂਰ ਕਰਨੇ ਚਾਹੀਦੇ ਹਨ ਤਾਂ ਹੀ ਮਨੁੱਖੀ ਆਤਮਾ ਵਿਕਾਰ ਮੁਕਤ ਹੋ ਕੇ ਪਰਮਾਤਮਾ ਨੂੰ ਪਾ ਸਕਦੀ ਹੈ। ਇਸ ਨਾਲ ਉਸ ਵਿਚ ਨਿਰਮਲਤਾ ਆਵੇਗੀ। ਫੇਰ ਉਹ *'ਜਗਿ ਪੰਡਤ'* ਨਹੀਂ ਰਹੇਗਾ ਉਹ

'ਵਿਰਲਾ ਆਚਾਰੀ' ਬਣ ਜਾਏਗਾ।"[19] ਕਿਤੇ-ਕਿਤੇ ਭਾਈ ਵੀਰ ਸਿੰਘ ਦਾ ਟੀਕਾ/ ਵਿਆਖਿਆ ਕਾਰਜ ਵਿਸ਼ਲੇਸ਼ਣਾਤਮਕ ਅਤੇ ਵਿਸਥਾਰਿਤ ਵੀ ਹੋ ਜਾਂਦਾ ਹੈ। ਜਿਵੇਂ ਆਦਿ ਗ੍ਰੰਥ ਵਿਚਲੀਆਂ ਲੰਮੇਰੀਆਂ ਬਾਣੀਆਂ ਦਾ ਵਿਸ਼ਲੇਸ਼ਣ ਕਰਦੇ ਹੋਏ ਵਿਸਥਾਰਿਤ ਜਾਣਕਾਰੀ ਅਤੇ ਸੰਪੂਰਨ ਵਿਆਖਿਆ ਨੂੰ ਸਾਹਮਣੇ ਲਿਆਉਂਦੇ ਹਨ। ਉਨ੍ਹਾਂ ਨੇ 'ਸੁਖਮਨੀ ਸਾਹਿਬ' ਦੀ ਵਿਆਖਿਆ ਨੂੰ 132 ਪੰਨਿਆਂ 'ਤੇ (1646 ਤੋਂ 1778 ਪੰਨੇ ) ਦਸ ਸ਼ੀਰਸ਼ਕਾਂ ਵਿਚ ਵੰਡ ਕੇ ਪੇਸ਼ ਕੀਤਾ ਹੈ।[20] ਇਸ ਤੋਂ ਬਾਅਦ ਬਾਣੀ ਦੀ ਵਿਆਖਿਆ ਦਾ ਪ੍ਰਕਾਰਜ ਅਰੰਭ ਹੁੰਦਾ ਹੈ।

**3. ਨਿਰੁਕਤੀ:** ਭਾਈ ਵੀਰ ਸਿੰਘ ਇਸ ਦਾ ਅਰਥ *'ਵਿਸ਼ੇਸ਼ ਉਕਤਿ'* ਕਰਦੇ ਹਨ। ਭਾਵ ਕਿ ਜੋ ਗੱਲ ਕਹੀ ਗਈ ਹੈ ਉਸ ਨੂੰ ਵਿਸ਼ੇਸ਼ ਅਤੇ ਹੋਰ ਪਹਿਲੂਆਂ ਤੋਂ ਉਸ ਬਾਰੇ ਭਰਪੂਰ ਜਾਣਕਾਰੀ ਪ੍ਰਦਾਨ ਕਰਨਾ ਹੈ। ਭਾਈ ਵੀਰ ਸਿੰਘ ਨੇ ਇਸ ਨੂੰ ਨਵੇਂ ਅਰਥ ਵਿਚ ਵਰਤਿਆ ਹੈ ਕਿ ਜੋ ਗੱਲਾਂ ਵਿਆਖਿਆ ਵਿਚ ਨਹੀਂ ਕੀਤੀਆਂ ਜਾ ਸਕੀਆਂ ਉਹ ਇਸ ਚਰਨ ਵਿਚ ਵਿਸ਼ੇਸ਼ਤਾਵਾਂ ਨਾਲ ਪੇਸ਼ ਕੀਤੀਆਂ ਹਨ।[21] ਇਸ ਵਿਚ ਸ਼ਬਦ ਦੀ ਉਤਪਤੀ, ਉਸ ਦਾ ਮੂਲ, ਮੂਲ ਭਾਸ਼ਾ ਵਿਚ ਸ਼ਬਦ ਦੇ ਅਰਥ ਅਤੇ ਰੂਪ ਅਤੇ ਵੱਖ-ਵੱਖ ਸੰਦਰਭਾਂ ਵਿਚ ਹੋਈ ਵਰਤੋਂ ਸਾਹਿਤ ਸਮਝਣ ਦਾ ਯਤਨ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਇਸ ਵਿਚ ਪੱਛਮੀ ਅਤੇ ਭਾਰਤੀ ਫ਼ਲਸਫ਼ੇ ਅਤੇ ਧਾਰਮਿਕ ਗ੍ਰੰਥਾਂ ਦੇ ਨਾਲ ਨਾਲ ਸਮੁੱਚੇ ਗਿਆਨ-ਵਿਗਿਆਨ ਦੇ ਸੰਦਰਭ ਵਿਚ ਸ਼ਬਦ ਦੇ ਭੇਦ ਸਾਹਮਣੇ ਲਿਆਂਦੇ ਹਨ। ਸੰਬੰਧਿਤ ਕਾਰਜ ਵਿਚ ਭਾਈ ਵੀਰ ਸਿੰਘ ਅਰਬੀ, ਫ਼ਾਰਸੀ, ਉਰਦੂ ਅਤੇ ਸੰਸਕ੍ਰਿਤ ਆਦਿ ਭਾਸ਼ਾਵਾਂ ਵਿਚ ਭਰਪੂਰ ਜਾਣਕਾਰੀ ਪ੍ਰਦਾਨ ਕਰਦੇ ਹਨ। ਉਹ ਸ਼ਬਦਾਂ ਦੀ ਵਿਕਸਿਤ ਸਥਿਤੀ ਦੌਰਾਨ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਦੇ ਪੱਖ ਵੀ ਸਾਹਮਣੇ ਲਿਆਉਂਦੇ ਹਨ ਅਤੇ ਇਤਿਹਾਸਿਕ-ਮਿਥਿਹਾਸਿਕ ਹਵਾਲਿਆਂ ਨੂੰ ਖੋਲ੍ਹਦੇ ਹਨ। ਇਸ ਤੋਂ ਇਲਾਵਾ ਰਾਗ ਪ੍ਰਤੀ ਜਾਣਕਾਰੀ, ਉਚਾਰ, ਸਮਾਂ ਆਦਿ ਦੀ ਵੀ ਜਾਣਕਾਰੀ ਪ੍ਰਸਤੁਤ ਕਰਦੇ ਹਨ। ਇਸ ਤਰ੍ਹਾਂ ਵਿਸ਼ਾਲ ਜਾਣਕਾਰੀ ਪ੍ਰਦਾਨ ਕਰਨ ਵਾਲਾ ਇਹ ਕਾਰਜ 'ਇਨਸਾਈਕਲੋਪੀਡੀਆ ਜਾਂ ਮਹਾਨ ਕੋਸ਼' ਵਾਲੇ ਗੁਣਾਂ ਦੇ ਨੇੜੇ ਹੁੰਦਾ ਦੇਖਿਆ ਜਾ ਸਕਦਾ ਹੈ। ਇਸ ਤਰ੍ਹਾਂ ਭਾਈ ਵੀਰ ਸਿੰਘ ਨੇ ਗੁਰਬਾਣੀ ਵਿਆਖਿਆ ਕਾਰਜ ਦੀ ਸੀਮਾ ਨੂੰ ਵਿਸ਼ਾਲ ਕਰ ਦਿੱਤਾ ਹੈ। ਉਹ ਇੱਕੋ ਸਮੇਂ ਟੀਕੇ ਦੇ ਨਾਲ-ਨਾਲ ਭਾਸ਼ਾ, ਪ੍ਰਯਾਯ, ਪਰਮਾਰਥ, ਧਰਮਾਰਥ, ਕੋਸ਼, ਗੁਰਮਤਿ-ਨਿਰਣੇ ਅਤੇ ਵਿਆਖਿਆ ਦੇ ਖੇਤਰ ਨੂੰ ਵੀ ਆਪਣੇ ਕਲਾਵੇ ਵਿਚ ਲੈਂਦੇ ਹਨ।

ਭਾਈ ਵੀਰ ਸਿੰਘ ਨੇ ਗੁਰਬਾਣੀ ਵਿਆਖਿਆ ਦੇ ਕਾਰਜ ਵਿਚ ਪੌਰਾਣਿਕ ਅਤੇ ਇਤਿਹਾਸਿਕ ਕਥਾ-ਕਹਾਣੀਆਂ ਦੀ ਵਰਤੋਂ ਨੂੰ ਬਹੁਤ ਘਟਾ ਦਿੱਤਾ ਹੈ। ਭਾਈ ਵੀਰ ਸਿੰਘ ਗੁਰਬਾਣੀ ਵਿਚ ਆਏ ਇਤਿਹਾਸਿਕ -ਮਿਥਿਹਾਸਿਕ ਹਵਾਲਿਆਂ ਨੂੰ ਖੋਲ੍ਹਦੇ ਹਨ। ਉਹ ਉਨ੍ਹਾਂ ਦੀ ਵਰਤੋਂ ਪ੍ਰਾਪਤ ਮੂਲ ਸਰੋਤਾਂ ਵਾਂਗ ਕਰਦੇ ਹਨ, ਪਰ ਉਨ੍ਹਾਂ ਹਵਾਲਿਆਂ ਦਾ ਨਿਭਾਅ ਗੁਰਮਤਿ ਅਨੁਕੂਲ ਪੇਸ਼ ਕਰਦੇ ਹਨ। ਜਿਵੇਂ: 'ਨਾਭਿ' ਦੀ ਨਿਰੁਕਤੀ ਪੇਸ਼ ਕੀਤੀ ਹੈ-ਧੁੰਨੀ / ਕਮਲ, ਕੌਲ, ਫੁੱਲ। ਇਸ ਦੀ ਕਥਾ ਨੂੰ ਬਿਆਨਣ

ਦਾ ਯਤਨ ਵੀ ਕੀਤਾ ਹੈ ਕਿ ਇਹ ਕਥਾ ਪੁਰਾਣਾਂ ਵਿਚ ਲਿਖੀ ਹੈ ਕਿ ਬ੍ਰਹਮਾ ਦਾ ਜਨਮ ਵਿਸ਼ਨੂੰ ਦੀ ਨਾਭੀ ਤੋਂ ਉਪਜੇ ਕਮਲ ਵਿੱਚੋਂ ਹੋਇਆ ਸੀ ਅਤੇ ਬ੍ਰਹਮਾ ਉਸੇ ਕਮਲ ਦੀ ਨਾਭ ਵਿਚ ਆਪਣੇ ਕਰਣੇਹਾਰ ਦਾ ਅੰਤ ਪਾਉਣ ਲਈ ਉਤਰ ਗਿਆ, ਪਰ ਉਹ ਪਰਮਾਤਮਾ ਦਾ ਅੰਤ ਨਾ ਪਾ ਸਕਿਆ। ਦੂਸਰੀ ਗੱਲ ਬ੍ਰਹਮਾ ਨਾਲ ਜੁੜੀ ਹੋਈ ਮਿਲਦੀ ਹੈ ਕਿ ਉਸ ਨੇ ਚਾਰ ਵੇਦ ਉਚਾਰੇ, ਲਿਖੇ ਜਾਂ ਸੰਕਲਿਤ ਕੀਤੇ; ਉਹ ਵੇਦ ਪਾਠੀ ਅੱਵਲ ਦਰਜ਼ੇ ਦਾ ਸੀ, ਪਰ ਉਹ ਵੀ ਪਰਮਾਤਮਾ ਦਾ ਅੰਤ ਨਾ ਪਾ ਸਕਿਆ।[੨੨] ਇਸ ਤਰ੍ਹਾਂ ਵੱਡੇ-ਵੱਡਿਆਂ ਕੋਲੋਂ ਵੀ ਪਰਮਾਤਮਾ ਦਾ ਅੰਤ ਨਾ ਪਾਇਆ ਗਿਆ।

ਕੋਸ਼ਕਾਰ ਦੀ ਤਰ੍ਹਾਂ ਸ਼ਬਦਾਂ ਦੀ ਨਿਰੁਕਤੀ ਦੱਸਦੇ ਹੋਏ ਕਈ ਵਾਰ ਭਾਈ ਵੀਰ ਸਿੰਘ ਨੇ ਅਨੇਕਾਂ ਸੰਪ੍ਰਦਾਇ ਪ੍ਰਣਾਲੀ ਦੇ ਗਿਆਨੀਆਂ ਦੇ ਦਿੱਤੇ ਅਰਥ ਵੀ ਪੇਸ਼ ਕੀਤੇ ਹਨ। ਉਹ ਇਸ ਤੋਂ ਇਲਾਵਾ ਭਾਈ ਕਾਨ੍ਹ ਸਿੰਘ ਨਾਭਾ ਦੇ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਨੂੰ ਵੀ ਵਰਤੋਂ ਵਿਚ ਲਿਆਉਂਦੇ ਹਨ। ਜਿਵੇਂ ਨਿਰੁਕਤ ਵਿਚ ਸ਼ਬਦ 'ਅਨਕਾਏ' ਦੇ ਅਰਥ ਦੱਸਦੇ ਹੋਏ ਇਸ ਪਦ ਦੇ ਸਨਾਤਨੀ ਅਰਥ ਦੱਸਦੇ ਹਨ: (ਵਾਹਿਗੁਰੂ ਨੂੰ ਛੋਡ ਕੇ) ਹੋਰ (ਇਸਤ੍ਰੀ, ਪੁੱਤ੍ਰ, ਪਦਾਰਥ, ਇੱਜ਼ਤ) ਵਿਚ ਕਿਉਂ (ਰਚ ਰਿਹਾ ਹੈਂ)।

ਇਸ ਕਰਕੇ ਦਾਨੇ ਇਹ ਅਰਥ ਕਰਦੇ ਆਏ ਹਨ:- ਹੋਰ ਪਾਸੇ ਕਿਉਂ ਰਚ ਰਿਹਾ ਹੈਂ। ਜਾਂ ਹੋਰ ਹੋਰ ਵਿਚ ਰਚ ਰਿਹਾ ਹੈ।

(ਅ) ਪੰ. ਤਾਰਾ ਸਿੰਘ ਨਿਰੋਤਮ ਜੀ ਨੇ ਇਹ ਅਰਥ ਲਏ ਹਨ: ਅਨਯ+ਕਾਯ=ਆਨ ਦੇਹੋਂ ਮੇਂ, ਭਾਵ ਇਸਤਰੀ ਆਦਿਕ ਹੋਰ ਦੇਹਾਂ ਵਿਚ। (ੲ) ਭਾਈ ਕਾਨ੍ਹ ਸਿੰਘ ਜੀ ਨੇ ਅਨਕਾਏ ਦੇ ਅਰਥ ਕੀਤੇ ਹਨ 'ਅਨ+ਕਾਯ=ਨਹੀਂ ਹੈ ਦੇਹ ਜਿਸ ਦੀ[੨੩] ਸੋ ਹੋਇਆ ਕਾਮਦੇਵ। ਮੁਰਾਦ ਇਹ=ਅਨਕਾਏ ਰਾਤੜਿਆ=ਹੇ ਕਾਮ ਵਿਚ ਲੰਪਟ।[੨੪] ਇਸ ਤਰ੍ਹਾਂ ਭਾਈ ਵੀਰ ਸਿੰਘ ਸਮਕਾਲੀ ਸਰੋਤਾਂ ਦੀ ਵਰਤੋਂ ਵੀ ਕਰਦੇ ਹਨ।

ਧਰਮ-ਸ਼ਾਸਤਰੀਆਂ ਵਾਂਗ ਵਿਆਖਿਆਕਾਰ ਸਿੱਖਾਂ ਨੂੰ ਰਹਿਤ ਮਰਯਾਦਾ ਵੀ ਪੇਸ਼ ਕਰਨ ਦਾ ਯਤਨ ਕਰਦਾ ਹੈ ਕਿ ਗੁਰਸਿੱਖ ਨੂੰ ਖਾਣ-ਪੀਣ ਅਤੇ ਪਹਿਨਣ 'ਤੇ ਵੀ ਵਿਚਾਰ ਕਰਨੀ ਚਾਹੀਦੀ ਹੈ। ਜਿਸ ਪਦਾਰਥ ਦੇ ਖਾਣ ਨਾਲ ਜਾਂ ਪਹਿਨਣ ਨਾਲ ਮਨ ਨੂੰ ਪੀੜ ਹੋਵੇ ਅਤੇ ਮਨ ਵਿਚ ਵਿਕਾਰ ਉਤਪੰਨ ਹੋਣ ਤਾਂ ਗੁਰਮੁਖ ਅਜਿਹੇ ਵਰਤਾਰੇ ਦਾ ਭਾਗੀ ਨਹੀਂ ਬਣਦਾ।[੨੫]

ਭਾਈ ਵੀਰ ਸਿੰਘ ਵਿਆਖਿਆ ਲਈ ਗੁਰਬਾਣੀ ਵਿਚ ਆਏ ਮਹਲਾ, ਰਹਾਉ ਅਤੇ ਘਰੁ ਆਦਿ ਸ਼ਬਦਾਂ ਨੂੰ ਖੋਲ੍ਹਦੇ ਹਨ। ਜਿਵੇਂ:- ਰਹਾਉ: ਇਸ ਨੂੰ ਸਾਹਿਤ ਦੀ ਵੰਨਗੀ ਗੀਤ ਅਤੇ ਗ਼ਜ਼ਲ ਨਾਲ ਸੰਬੰਧਿਤ ਕਰ ਕੇ ਪੇਸ਼ ਕੀਤਾ ਹੈ ਕਿ ਇਹ ਸੰਗੀਤਕ ਵਿਵਸਥਾ ਹੈ। ਇਹ ਸੰਪੂਰਨ ਸ਼ਬਦ ਦੇ ਕੇਂਦਰੀ ਭਾਵ ਨੂੰ ਉਜਾਗਰ ਕਰਦਾ ਹੈ ਜਦਕਿ ਬਾਕੀ ਸਾਰਾ ਸ਼ਬਦ ਇਸੇ ਭਾਵ ਨੂੰ ਹੀ ਬਿਆਨਦਾ ਹੈ। ਇਸੇ ਤਰ੍ਹਾਂ 'ਘਰੁ' ਦਾ ਭਾਵ ਹੈ ਕਿ ਬਾਣੀ ਕਿਸ ਘਰ ਵਿਚ ਹੈ। ਭਾਵ ਕਿ ਕਿਸ ਤਾਲ ਵਿਚ ਹੈ ਜਿਸ ਨਾਲ ਸ਼ਬਦ ਦਾ ਗਾਇਨ ਕੀਤਾ ਜਾਂਦਾ ਹੈ।[੨੬] ਇਸ ਤੋਂ ਇਲਾਵਾ ਭਾਈ ਵੀਰ ਸਿੰਘ ਨੇ ਗੁਰਬਾਣੀ

ਦੇ ਕਈ ਸੰਕਲਪਾਂ ਨੂੰ ਬਿਆਨ ਕੀਤਾ ਹੈ ਜਿਵੇਂ:

**ਗੁਰਮਤਿ ਵਿਆਖਿਆ:** ਵਿਆਖਿਆਕਾਰ ਨੇ ਮਨੁੱਖ ਨੂੰ ਗੁਰਬਾਣੀ ਦਾ ਆਸਰਾ ਲੈਣ ਲਈ ਕਿਹਾ ਹੈ। ਭਾਈ ਵੀਰ ਸਿੰਘ ਅਨੁਸਾਰ ਗੁਰਬਾਣੀ ਵਿਆਖਿਆ ਦਾ ਕਾਰਜ ਦੋ-ਤਰਫ਼ਾ ਹੁੰਦਾ ਹੈ: ਅੰਤਰੀਵ ਅਤੇ ਬਾਹਰਮੁਖੀ। ਮਨੁੱਖ ਦਾ ਆਪਣੇ ਆਪੇ ਨੂੰ ਪਹਿਚਾਣ ਕੇ ਨਾਮ ਵਿਚ ਸੁਰਤਿ ਜੋੜਨਾ, ਮਨੁੱਖ ਦੀਆਂ ਅੰਤਰੀਵ ਅਵਸਥਾਵਾਂ ਹਨ। ਮਨੁੱਖ ਨੂੰ ਜੀਵਨ ਸੇਧ ਦੇਣਾ ਵਿਵਹਾਰਿਕ ਜੀਵਨ ਨੁਕਤੇ ਬਾਹਰਮੁਖੀ ਵਿਆਖਿਆ ਦੇ ਅੰਗ ਹਨ। ਭਾਈ ਵੀਰ ਸਿੰਘ ਦੀ ਵਿਆਖਿਆ ਵਿਚ ਦੋਵੇਂ ਪੱਖ ਪ੍ਰਗਟ ਹੋਏ ਹਨ। ਭਾਈ ਵੀਰ ਸਿੰਘ ਲਈ ਗੁਰਬਾਣੀ ਵਿਆਖਿਆ ਦਾ ਧੁਰਾ ਨਾਮ ਹੈ। ਉਨ੍ਹਾਂ ਨੇ ਪਰਮਾਤਮਾ ਦੇ ਨਾਮ ਨੂੰ ਸਦਾ-ਥਿਰ ਸੱਚਾ ਅਤੇ ਮੁਕਤੀ ਪ੍ਰਦਾਤਾ ਮੰਨਿਆ ਹੈ ਇਸ ਲਈ ਨਾਮ ਨਾਲ ਜੁੜਨਾ ਅੰਤਰੀਵ ਨਾਲ ਸੰਬੰਧਿਤ ਹੈ। ਗ੍ਰਿਹਿਸਥ ਵਿਚਲੀ ਕਿਰਤ ਕਮਾਈ ਅਤੇ ਪਰਮਾਰਥ ਨਿਭਾਅ ਬਾਹਰਮੁਖੀ ਪੱਖ ਹਨ।

**ਅਕਾਲ ਪੁਰਖ:** ਭਾਈ ਵੀਰ ਸਿੰਘ ਨੇ ਗੁਰਬਾਣੀ ਵਿਚਲੇ ਪਰਮਾਤਮਾ ਦੀ ਵਿਆਖਿਆ ਲਈ ਪੰਜਾਬੀ ਭਾਸ਼ਾ ਦਾ ਵਿਸ਼ੇਸ਼ ਸ਼ਬਦ 'ਅਕਾਲ ਪੁਰਖ' ਵਰਤਿਆ ਹੈ ਜਦਕਿ ਪਹਿਲੇ ਵਿਆਖਿਆਕਾਰ (ਨਿਰਮਲੇ ਅਤੇ ਉਦਾਸੀ) ਇਸ ਲਈ ਬ੍ਰਹਮ, ਪਰਮਾਤਮਾ, ਈਸ਼ਵਰ, ਹਰੀ ਆਦਿ ਸ਼ਬਦ ਵਰਤਦੇ ਹਨ। ਭਾਈ ਵੀਰ ਸਿੰਘ ਅਕਾਲ ਪੁਰਖ ਦੇ ਗੁਣਾਂ ਨੂੰ ਬਿਆਨਣ ਲਈ ੧੭੮ ਪੰਨਿਆਂ ਵਿਚ ਸੰਪੂਰਨ ਮੂਲ ਮੰਤਰ ਦੀ ਵਿਸਥਾਰਿਤ ਅਤੇ ਮੁਕੰਮਲ ਵਿਆਖਿਆ ਕਰਦੇ ਹਨ। ਭਾਈ ਵੀਰ ਸਿੰਘ ਦਾ ਦਾਅਵਾ ਹੈ ਕਿ ੧ੴ ਦੀ ਧਰਨਾ ਅ-ਓ-ਮ ਤੋਂ ਨਹੀਂ ਲਈ ਗਈ ਸਗੋਂ ਇਹ ਸਿੱਖ ਧਰਮ ਦਾ ਆਪਣਾ ਸਿਧਾਂਤ ਹੈ। ਇਸੇ ਕਰਕੇ ਉਹ ਓ ਨੂੰ ਓਂ ਜਾਂ ਓਮ ਦੀ ਥਾਂ 'ਓਅੰਕਾਰ' ਕਹਿਣਾ ਲਿਖਦੇ ਹਨ।[22] ਉਹ ਇਕ ਅਕਾਲ ਪੁਰਖ ਦੀ ਉਪਾਸਨਾ 'ਤੇ ਜ਼ੋਰ ਦਿੰਦੇ ਹਨ। ਉਹ ਗੁਰ ਅਤੇ ਪ੍ਰਸਾਦਿ ਦੀ ਇਕੱਠੀ ਵਿਆਖਿਆ ਕਰਦੇ ਹਨ। ਉਹ ਵਿਸ਼ੇਸ਼ ਦਾ ਸੰਕੇਤ ਦੇ ਕੇ 'ਗੁਰੂ' ਪਦ ਨੂੰ ਗੁਰਮਤਿ ਦੀ ਸੰਗਿਆ ਵਿਚ ਰੱਖਦੇ ਹਨ। ਉਨ੍ਹਾਂ ਅਨੁਸਾਰ "ਇਹ ਪਦ ਗੁਰਸਿੱਖੀ ਵਿਚ ਦਸਾਂ ਗੁਰੂ ਸਾਹਿਬ ਵਾਸਤੇ ਮਖ਼ਸੂਸ ਹੈ।

ਗੁਰਮਤਿ ਵਿਚ ਅਵਤਾਰਵਾਦ ਨੂੰ ਥਾਂ ਨਹੀਂ ਦਿੱਤੀ ਗਈ। ਇੱਥੇ ਅਕਾਲ ਦੀ ਪੂਜਾ ਦਾ ਸੰਕਲਪ ਹੈ। ਉਹ *'ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥ ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥* ਦੇ ਅਰਥ ਇੰਞ ਕਰਦੇ ਹਨ:

"(ਪ੍ਰਸ਼ਨ: ਕਿਆ ਤੁਸੀ ਨਿਰੰਜਨ ਤੋਂ ਹੇਠਾਂ ਈਸ਼ਰ, ਸ਼ਿਵ, ਵਿਸ਼ਨੂੰ ਬ੍ਰਹਮਾ ਆਦਿ ਸਕਤੇ ਤੇ ਪਾਰਬਤੀ, ਲਛਮੀ, ਸਰਸ੍ਵਤੀ ਆਦਿ ਸ਼ਕਤੀਆਂ ਨੂੰ ਨਹੀਂ ਮੰਨਦੇ ਹੋ, ਜਿਨ੍ਹਾਂ ਦਾ ਸਰਗੁਣ ਸਰੂਪ ਹੋਣ ਕਰਕੇ ਧਯਾਨ ਧਰਿਆ ਜਾਂਦਾ ਹੈ? ਉੱਤਰ: ਗੁਰੂ ਹੀ ਮੇਰਾ ਸ਼ਿਵ ਹੈ, ਗੁਰੂ ਹੀ ਮੇਰਾ ਵਿਸ਼ਨੂੰ ਹੈ, ਗੁਰੂ ਹੀ ਮੇਰਾ ਬ੍ਰਹਮਾ, ਗੁਰੂ ਹੀ ਮੇਰੀ ਪਾਰਬਤੀ, ਲਛਮੀ ਤੇ ਸਰਸ੍ਵਤੀ ਹੈ।) (ਪ੍ਰਸ਼ਨ: ਬਿਨ੍ਹਾਂ ਉਨ੍ਹਾਂ ਦੇ ਮੰਨੇ ਦੇ ਨਾਦ ਤੇ ਵੇਦ ਸ਼ਬਦ ਤੇ ਗਯਾਨ ਦਾ ਅਧਿਸ਼ਠਾਤਾ ਕੌਣ ਬਣੇਗਾ? ਉੱਤਰ: ਗੁਰੂ (ਦਾ ਉਚਾਰਿਆ)

ਵਾਕ (ਮੇਰੇ ਲਈ) ਨਾਦ ਹੈ, ਗੁਰੂ ਦਾ ਵਾਕ ਹੀ ਵੇਦ ਹੈ, (ਕਿਉਂਕਿ) ਗੁਰੂ ਵਾਕ ਵਿਚ (ਨਿਰੰਜਨ) ਸਮਾ ਰਿਹਾ ਹੈ।)"[੨੮]

**ਨਾਮ ਮਾਰਗ:** ਗੁਰਮਤਿ ਵਿਚ ਨਾਮ ਮਾਰਗ ਨੂੰ ਹੀ ਪ੍ਰਵਾਨ ਕੀਤਾ ਗਿਆ ਹੈ। ਭਾਈ ਵੀਰ ਸਿੰਘ 'ਸਤਿਨਾਮੁ' ਦੀ ਵਿਆਖਿਆ ਕਰਦੇ ਹੋਏ ਨਾਮ ਨੂੰ ਬਿਆਨਣ ਦਾ ਯਤਨ ਕਰਦੇ ਹਨ:

(੧) ਨਾਮ ਸ਼ਬਦ ਸੰਸਕ੍ਰਿਤ ਦੇ 'ਨਾਮਨ' ਧਾਤੂ ਤੋਂ ਬਣਿਆ ਹੈ, ਜਿਸ ਦਾ ਅਰਥ ਹੈ 'ਮਾਨ' ਭਾਵ ਯਾਦ ਰੱਖਣਾ। ਯਾਦ ਕਰਨਾ। ਇਹ ਪਦ 'ਞਮ' ਧਾਤੂ ਤੋਂ ਬਣਿਆ ਮੰਨਿਆ ਗਿਆ ਹੈ। ਯਞਮ ਤੋਂ ਭਾਵ ਹੈ (੧) ਝੁਕਣਾ (੨) ਸੰਬੋਧਿਤ ਕਰਨਾ। 'ਨਾਮਨ੍' ਤੋਂ ਪ੍ਰਾਕ੍ਰਿਤ 'ਤੇ ਪੰਜਾਬੀ ਰੂਪ ਹੈ ਨਾਮ।

(੨) ਗੁਰਬਾਣੀ ਵਿਚ ਨਾਮ ਪਦ ਨੂੰ ਨਾਉ, ਨਾਵ ਅਤੇ ਨਾਇ ਆਦਿ ਰੂਪਾਂ ਵਿਚ ਵੀ ਲਿਖਿਆ ਹੈ।

(੩) ਗੁਰਬਾਣੀ ਵਿਚ ਇਹ ਪਦ ਵਿਸ਼ੇਸ਼ ਕਰਕੇ 'ਪਰਮੇਸੁਰ ਦੇ ਨਾਮ' ਦਾ ਵਾਚਕ ਹੋ ਕੇ ਅਇਆ ਹੈ।

ਇਸੇ ਤਰ੍ਹਾਂ ਭਾਈ ਵੀਰ ਸਿੰਘ ਅੱਗੇ ਲਿਖਦੇ ਹਨ ਕਿ ਨਾਮ ਸੰਗਯਾ ਮਾਤ੍ਰ ਨਹੀਂ ਸਗੋਂ ਨਾਮ-ਸਿਮਰਨ ਅਤੇ ਜਪ ਹੈ। ਨਾਮ ਪਰਮਾਤਮਾ ਨਾਲ ਲਾਈ ਲਿਵ ਹੈ ਜਿਸ ਨਾਲ ਨਾਮੀ ਦੀ ਅਭੇਦਤਾ ਹੈ। ਅਰਥਾਤ ਨਾਮੀ ਪ੍ਰੇਮੀ ਨੂੰ ਵਾਹਿਗੁਰੂ ਪ੍ਰਾਪਤ ਹੋ ਜਾਂਦਾ ਹੈ।

ਇਸੇ ਕਰਕੇ ਗੁਰਬਾਣੀ ਵਿਚ ਨਾਮ ਨੂੰ 'ਆਤਮ ਵਿੱਦਿਆ' ਕਿਹਾ ਹੈ। ਇਸ ਦਾ ਜਾਪ ਜਗਿਆਸੂ ਨੂੰ ਸਾਂਈ (ਪਰਮਾਤਮਾ) ਮਿਲਾਪ ਤਕ ਲੈ ਜਾਂਦਾ ਹੈ। ਇਸ ਲਈ ਪਰਮਾਤਮਾ ਦੀ ਸਿਫਤ-ਸਾਲਾਹ, ਕੀਰਤਨ, ਬੇਨਤੀ, ਉਸ ਦਾ ਸ਼ੁਕਰ ਆਦਿ ਮਨ ਦੇ ਉੱਚੇ ਭਾਵ ਹਨ ਜੋ ਨਾਮ ਨੂੰ ਜਿਊਂਦਾ ਜਾਗਦਾ ਪ੍ਰੇਮ ਬਣਾ ਦਿੰਦੇ ਹਨ। ਇਸ ਤਰ੍ਹਾਂ ਵਿਆਖਿਆਕਾਰ ਅਨੁਸਾਰ ਨਾਮ ਹੀ ਪ੍ਰੇਮ ਹੈ ਜਿਸ ਰਾਹੀਂ ਮਨੁੱਖ ਅਕਾਲ ਪੁਰਖ ਤਕ ਸੰਯੋਗਤਾ ਕਾਇਮ ਕਰ ਸਕਦਾ।[੨੯]

ਭਾਈ ਵੀਰ ਸਿੰਘ ਨੇ ਨਾਮ ਮਾਰਗ ਦੇ ਪਾਂਧੀ ਦੀ ਸਫ਼ਲਤਾ ਲਈ ਸੰਜਮ ਅਤੇ ਪ੍ਰਹੇਜ਼ ਧਾਰਨ ਕਰਨੇ ਵੀ ਦੱਸੇ ਹਨ:

(੧) ਜਪ ਲਈ ਸਾਫ-ਸੁਥਰਾ ਏਕਾਂਤ ਪ੍ਰਦਾਨ ਕਰਨ ਵਾਲਾ ਸਥਾਨ ਹੋਵੇ।

(੨) ਮਨੁੱਖ ਨੂੰ ਇਸ਼ਨਾਨ ਜਾਂ ਪੰਜੇ ਇਸ਼ਨਾਨੇ (ਪੰਜ-ਇਸ਼ਨਾਨਾ) ਨਾਲ ਸਰੀਰ ਉੱਜਲ ਕਰਨਾ ਅਤੇ ਪਾਠ ਵੇਲੇ ਹੋਰ ਗੱਲਾਂ-ਬਾਤਾਂ ਤੋਂ ਰੁਖ਼ ਮੋੜਨਾ।

(੩) ਜੋ ਬਾਣੀ ਦਾ ਪਾਠ, ਮੂਲ ਮੰਤ੍ਰ ਦਾ ਜਾਪ ਜਾਂ ਨਾਮ ਜਪਣਾ ਹੈ ਤਾਂ ਉਸ ਦੇ ਭਾਵ ਵਿਚ ਸਮਝ ਅਤੇ ਸ਼ਰਧਾ ਹੋਵੇ।

(੪) ਮਨ ਨੂੰ ਸਾਵਧਾਨ ਰੱਖੋ। ਇਸ ਨੂੰ ਹੋਰ ਪਾਸੇ ਜਾਣ ਤੋਂ ਵਰਜ ਕੇ ਸ਼ਬਦ ਦੇ ਭਾਵ 'ਤੇ ਟਿਕਾਈ ਰੱਖੋ।

(੫) ਚਿਰਾਂ ਤਕ ਅਤੇ ਨਿਤਾ ਪ੍ਰਤਿ ਅਭਿਆਸ ਕਰੇ।

(੬) ਅੰਮ੍ਰਿਤ ਵੇਲਾ ਸਭ ਤੋਂ ਚੰਗਾ ਵੇਲਾ ਹੈ। ਉਂਞ ਗ੍ਰਹਿਸਥੀਆਂ ਲਈ ਨਾਮ ਦਾ

ਜਾਪ ਹਰ ਵੇਲੇ ਚੱਲਦਾ ਰਹਿਣਾ ਚਾਹੀਦਾ ਹੈ।

(੭) ਸਵੇਰ ਦੀ ਸੈਰ ਵੇਲੇ ਏਕਾਂਤ ਵੱਲ ਨਿਕਲਦਿਆਂ ਸਹਿਜੇ-ਸਹਿਜੇ ਪਾਠ ਕਰਨਾ ਜਾਂ ਸਿਮਰਨ ਕਰਨਾ ਵਧੇਰੇ ਸੁਖਦਾਈ ਅਤੇ ਰਸਦਾਇਕ ਹੁੰਦਾ ਹੈ। ਸੋ ਕਿਰਤ ਕਮਾਈ ਵੇਲੇ ਵੀ ਨਾਮ ਦੀ ਘਾਲ ਸਹਿਜ ਰੂਪ ਵਿਚ ਕਰਨੀ ਚਾਹੀਦੀ ਹੈ।

ਇਸੇ ਤਰ੍ਹਾਂ ਨਾਮੀ ਲਈ ਕੁਝ ਤੱਥ (ਪ੍ਰਹੇਜ਼) ਵੀ ਲੋੜੀਦੇਂ ਦੱਸੇ ਹਨ:

੧. ਭੁੱਖੋਂ ਵੱਧ ਖਾਣਾ। ੨. ਨੀਂਦੋਂ ਵੱਧ ਸੌਣਾ। ੩. ਆਲਸ ਵਿਚ ਹੋਣਾ। ੪. ਮਨ ਨੂੰ ਵਿਖੇਪ ਵਿਚ ਪਾਉਣਾ। ੫. ਸਰੀਰਕ ਲੋੜਾਂ ਨਾਲੋਂ ਘੱਟ ਸੌਣਾ।[੩੦] ਆਦਿ ਤੋਂ ਬਚਣ ਲਈ ਅਕਾਲ ਪੁਰਖ ਅੱਗੇ ਜੋਦੜੀ ਕਰਨੀ ਚਾਹੀਦੀ ਹੈ।

ਇਸ ਤਰ੍ਹਾਂ ਭਾਈ ਵੀਰ ਸਿੰਘ ਦੁਆਰਾ ਕੀਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ ਮੂਲ ਰੂਪ ਵਿਚ ਗੁਰਬਾਣੀ ਵਿੱਚੋਂ ਹੀ ਆਪਣੇ ਅਰਥ ਪ੍ਰਗਟਾਉਣ ਦਾ ਯਤਨ ਕਰਦੀ ਹੈ। ਜਿੱਥੇ ਉਹ ਸਿੱਖਾਂ ਲਈ ਵਿਆਖਿਆ ਕਰ ਕੇ ਇੱਕੋ ਥਾਂ ਟੀਕਾ, ਪਰਮਾਰਥ, ਪ੍ਰਯਾਯ, ਨਿਰੁਕਤੀ ਦੇ ਕੇ ਗੁਰਬਾਣੀ ਨੂੰ ਸਮਝਣਯੋਗ ਬਣਾਉਂਦੇ ਹਨ, ਉੱਥੇ ਵਿਦਵਾਨਾਂ ਨੂੰ ਇੱਕ ਸਰੋਤ ਪੁਸਤਕ ਵੀ ਭੇਟ ਕਰਦੇ ਹਨ। ਭਾਈ ਵੀਰ ਸਿੰਘ ਨੇ ਗੁਰਬਾਣੀ ਵਿਆਖਿਆ ਲਈ ਨਿਰੋਲ ਠੇਠ ਪੰਜਾਬੀ ਵਰਤੀ ਹੈ ਤਾਂ ਜੋ ਗੁਰਮੁਖੀ ਨੂੰ ਆਮ ਲੋਕਾਂ ਵਿਚ ਪ੍ਰਚਾਰ ਤੇ ਪ੍ਰਸਾਰ ਵੀ ਕੀਤਾ ਜਾ ਸਕੇ। ਭਾਈ ਵੀਰ ਸਿੰਘ ਨੇ ਵਿਆਖਿਆ ਕਰਦਿਆਂ ਦੂਸਰੇ ਧਰਮਾਂ ਨਾਲ ਤੁਲਨਾ ਕਰ ਕੇ ਸਿੱਖ ਧਰਮ ਨੂੰ ਹਰ ਪੱਖੋਂ ਸਲਾਹਿਆ ਹੈ। ਉਹ ਗੁਰਬਾਣੀ ਦੇ ਕਈ ਸੰਕਲਪਾਂ ਨੂੰ ਖੋਲ੍ਹਦੇ ਹਨ। ਭਾਈ ਵੀਰ ਸਿੰਘ ਦੀ ਵਿਆਖਿਆ ਸਿੱਖਾਂ ਨੂੰ ਜਿੱਥੇ ਇੱਕ ਦਰਸ਼ਨ ਪੇਸ਼ ਕਰਦੀ ਹੈ, ਉੱਥੇ ਬਾਣੀ ਨੂੰ ਵਿਹਾਰਿਕ ਜੀਵਨ ਵਿਚ ਲਿਆਉਣ ਲਈ ਸਾਧਨਾ ਪੱਖ ਵੀ ਪੇਸ਼ ਕਰਦੀ ਹੈ। ਇਸ ਕਾਰਜ ਵਿਚ ਹਰ ਉਸ ਪੱਖ ਨੂੰ ਸਰਲ ਰੂਪ ਵਿਚ ਪੇਸ਼ ਕੀਤਾ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਉਂਦਾ ਹੈ। ਇਸ ਕਰਕੇ ਇਸ ਵਿਚ ਆਏ ਵੱਖ-ਵੱਖ ਧਰਮਾਂ ਬਾਰੇ, ਸੱਭਿਆਚਾਰਕ ਤੱਥਾਂ ਬਾਰੇ ਜਾਣਕਾਰੀ ਪ੍ਰਦਾਨ ਕਰਦੀ ਹੋਈ ਮਨੁੱਖ ਨੂੰ ਚੰਗਾ ਅਤੇ ਉਸਾਰੂ ਜੀਵਨ ਜਿਊਣ ਦੀ ਪ੍ਰੇਰਨਾ ਦਿੰਦੀ ਹੈ। ਭਾਵੇਂ ਭਾਈ ਵੀਰ ਸਿੰਘ ਦਾ ਇਹ ਕਾਰਜ ੬੦੭ ਪੰਨਿਆਂ ਤਕ ਹੀ ਪੂਰਾ ਹੋਇਆ, ਪਰ ਇਹ ਕਾਰਜ ਖੋਜਕਾਰ, ਕਥਾ-ਵਾਚਕ ਅਤੇ ਜਗਿਆਸੂ ਨੂੰ ਸੰਤੁਸ਼ਟੀ ਪ੍ਰਦਾਨ ਕਰਦਾ ਹੈ।

ਇਸ ਤਰ੍ਹਾਂ ਸਮੁੱਚੇ ਅਧਿਐਨ ਤੋਂ ਬਾਅਦ ਇਹ ਕਹਿ ਸਕਦੇ ਹਾਂ ਕਿ ਭਾਈ ਵੀਰ ਸਿੰਘ ਦੀ ਗੁਰਬਾਣੀ ਖੋਜ ਵਿਚ ਟੀਕਾ, ਵਿਆਖਿਆ, ਪ੍ਰਯਾਯ, ਪਦਾਰਥ ਅਤੇ ਪਰਮਾਰਥ ਰਚ ਮਿਚ ਗਏ ਹਨ। ਆਮ ਕਰਕੇ ਉਨ੍ਹਾਂ ਨੇ ਇੱਕ ਤੁਕ ਦਾ ਇੱਕ ਹੀ ਅਰਥ ਕੀਤਾ ਹੈ; ਉਨ੍ਹਾਂ ਨੇ ਉਥਾਨਕਾ ਨੂੰ ਬਹੁਤ ਸੰਖੇਪ ਕਰ ਦਿੱਤਾ ਹੈ; ਰਹੱਸਮਈ ਖਿਆਲਾਂ ਨੂੰ ਤਰਕ, ਦਲੀਲ ਅਤੇ ਅਨੁਭਵ ਨਾਲ ਖੋਲ੍ਹਣ ਦਾ ਯਤਨ ਕੀਤਾ ਹੈ। ਉਨ੍ਹਾਂ ਨੇ ਵਿਆਖਿਆ ਵਿਚ ਪੌਰਾਣਿਕ ਜਾਂ ਇਤਿਹਾਸਿਕ ਕਥਾ-ਕਹਾਣੀਆਂ ਦੀ ਵਰਤੋਂ ਬਹੁਤ ਹੀ ਘਟਾ ਦਿੱਤੀ ਹੈ। ਉਨ੍ਹਾਂ ਨੇ ਸਿੱਖ ਸਿਧਾਂਤਾਂ ਨੂੰ ਦਲੀਲ ਨਾਲ ਸਾਰਥਕ ਸਿੱਧ ਕਰਨ ਦਾ ਯਤਨ ਅਨੇਕ ਥਾਂਈ ਕੀਤਾ ਹੈ। ਭਾਈ ਵੀਰ ਸਿੰਘ ਦੁਆਰਾ ਕੀਤੀ ਗੁਰਬਾਣੀ ਵਿਆਖਿਆ ਸਰਲ ਅਤੇ

ਵਧੇਰੇ ਵਿਸਥਾਰਿਤ ਹੈ। ਉਨ੍ਹਾਂ ਨੇ ਆਉਣ ਵਾਲੇ ਖੋਜਾਰਥੀਆਂ ਅਤੇ ਗੁਰਬਾਣੀ ਜਗਿਆਸੂਆਂ ਨੂੰ ਗੁਰਬਾਣੀ ਦੀ ਸਮਝ ਲਈ ਸਾਰੀ ਸਮੱਗਰੀ ਇੱਕ ਥਾਂ ਇਕੱਤਰ ਕਰ ਕੇ ਦੇਣ ਦਾ ਯਤਨ ਕੀਤਾ ਹੈ। ਉਹ ਆਪਣੇ ਇਸ ਕਾਰਜ ਰਾਹੀਂ ਗੁਰਬਾਣੀ ਦੇ ਹਰ ਪੱਖ ਨੂੰ ਖੋਲ੍ਹਣ ਲਈ ਯਤਨਸ਼ੀਲ ਰਹੇ ਹਨ।

**ਹਵਾਲੇ :**


੧. ਤਾਰਨ ਸਿੰਘ, *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੧.

੨. "ਭੂਮਿਕਾ", *ਉਹੀ,* ਪੰਨੇ ੳ-ਅ।

੩. *ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ,* ਪੋਥੀ ਪਹਿਲੀ, ਪੰਨੇ ੳ-ਅ।

੪. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,* ਪੋਥੀ ਚੌਥੀ, ਪੰਨਾ ੧੧੯੩.

੫. ਖੋਜਤ ਖੋਜਤ ਖੋਜਿ ਬੀਚਾਰਿਓ ਤਤੁ ਨਾਨਕ ਇਹੁ ਜਾਨਾ ਰੇ॥
(*ਉਹੀ,* ਪੋਥੀ ਪਹਿਲੀ, ਪੰਨਾ ੪੦੩.)

੬. *ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ,* ਪੋਥੀ ਪਹਿਲੀ, ਪੰਨੇ ੳ -ਅ।

੭. ਤਾਰਨ ਸਿੰਘ, *ਉਪਰੋਕਤ ਵਰਣਿਤ,* ਪੰਨੇ ੨੯੫-੨੯੬.

੮. 'ਦੋ ਸ਼ਬਦ', *ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ,* ਪੋਥੀ ਪਹਿਲੀ, ਪੰਨਾ ਙ.

੯. *ਉਹੀ,* ਪੰਨਾ ੮੩.

੧੦. *ਉਹੀ,* ਪੰਨਾ ੧੧੪.

੧੧. *ਉਹੀ,* ਪੰਨਾ ੭.

੧੨. *ਉਹੀ,* ਪੰਨਾ ੪.

੧੩. *ਉਹੀ,* ਪੰਨੇ ੩੪-੩੫.

੧੪. *ਉਹੀ,* ਪੰਨਾ ੧੨੪ ਅਤੇ ੧੨੭.

੧੫. *ਉਹੀ,* ਪੰਨਾ ੧੮.

੧੬. *ਉਹੀ,* ਪੰਨਾ ੧੯.

੧੭. *ਉਹੀ,* ਪੋਥੀ ਪੰਜਵੀਂ, ਪੰਨੇ ੨੦੧੦-੨੦੧੧.

੧੮. *ਉਹੀ,* ਪੋਥੀ ਪਹਿਲੀ, ਪੰਨ ੩੦.

੧੯. *ਉਹੀ,* ਪੋਥੀ ਦੂਜੀ, ਪੰਨੇ ੧੦੩੭-੧੦੩੮.

੨੦. *ਉਹੀ,* ਪੰਨੇ ੧੬੪੬-੧੬੫੩.

੨੧. *ਉਹੀ,* ਪੋਥੀ ਪਹਿਲੀ, ਪੰਨਾ ਛ.

੨੨. *ਉਹੀ,* ਪੰਨਾ ੩੦੮੨.

੨੩. ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ ਪ੬.

੨੪. *ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ,* ਪੋਥੀ ਸੱਤਵੀਂ, ਪੰਨਾ ੩੩੮੬.

੨੫. *ਉਹੀ,* ਪੰਨਾ ੨੪੬.

੨੬. *ਉਹੀ,* ਪੰਨਾ ੧੮੧.

੨੭. *ਉਹੀ,* ਪੰਨਾ ੬.

੨੮. *ਉਹੀ,*

੩੯. *ਉਹੀ,* ਪੰਨੇ ੧੪-੧੬.

੩੦. *ਉਹੀ,* ਪੰਨੇ ੩੬-੩੭.


■

# ਧੰਨੁ ਧੰਨੁ ਰਾਮਦਾਸ ਗੁਰੁ . . .

-ਡਾ. ਕੁਲਦੀਪ ਕੌਰ*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੱਟ ਸਾਹਿਬਾਨ ਵੱਲੋਂ ਕੀਤੀ ਗੁਰੁ-ਸ਼ੋਭਾ ਵਿਚ ਸਭ ਤੋਂ ਵਧੀਕ ਸਵੱਈਏ ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤ ਵਿਚ ਲਿਖੇ ਮਿਲਦੇ ਹਨ, ਜੋ ਗਿਣਤੀ ਵਿਚ ੬੦ ਹਨ। ਇਨ੍ਹਾਂ ਨੂੰ *'ਸਵਈਏ ਮਹਲੇ ਚਉਥੇ ਕੇ'* ਸਿਰਲੇਖ ਹੇਠ ਪੰਨਾ ੧੩੯੬ ਤੋਂ ੧੪੦੬ ਤਕ ਅੰਕਿਤ ਕੀਤਾ ਗਿਆ ਹੈ। ਇਨ੍ਹਾਂ ਸਵੱਈਆਂ ਦੇ ਰਚੈਤਾ ਭੱਟ ਕਲ੍ਹ ਜੀ, ਭੱਟ ਨਲ੍ਹ ਜੀ, ਭੱਟ ਗਯੰਦ ਜੀ, ਭੱਟ ਮਥੁਰਾ ਜੀ, ਭੱਟ ਬਲ੍ਹ ਜੀ, ਭੱਟ ਕੀਰਤ ਜੀ ਅਤੇ ਭੱਟ ਸਲ੍ਹ ਜੀ ਸਮੇਤ ੭ ਭੱਟ ਸਾਹਿਬਾਨ ਹਨ। ਇਸ ਤੋਂ ਇਲਾਵਾ ਭਾਈ ਸੱਤਾ ਬਲਵੰਡ ਰਚਿਤ 'ਰਾਮਕਲੀ ਕੀ ਵਾਰ' ਵਿਚ ਵੀ ਸ੍ਰੀ ਗੁਰੂ ਰਾਮਦਾਸ ਜੀ ਦੀ ਸਿਫਤ-ਸਾਲਾਹ ਕੀਤੀ ਗਈ ਹੈ।

ਸਿੱਖ ਧਰਮ ਦੇ ਚੌਥੇ ਗੁਰੂ, ਸ੍ਰੀ ਗੁਰੂ ਰਾਮਦਾਸ ਜੀ ਦਾ ਪ੍ਰਕਾਸ਼ ਚੂਨਾ ਮੰਡੀ, ਲਾਹੌਰ ਵਿਖੇ ਪਿਤਾ ਹਰਿਦਾਸ ਜੀ ਦੇ ਘਰ ਮਾਤਾ ਦਇਆ ਕੌਰ ਦੀ ਕੁੱਖੋਂ ੧੫੩੪ ਈ. ਨੂੰ ਹੋਇਆ। ਪਰਵਾਰ ਵਿਚ ਵੱਡਾ ਬੱਚਾ ਹੋਣ ਕਰਕੇ ਆਪ ਨੂੰ ਜੇਠਾ ਜੀ ਕਹਿ ਕੇ ਬੁਲਾਇਆ ਜਾਂਦਾ ਸੀ। ਆਪ ਤੋਂ ਛੋਟੇ ਦੋ ਹੋਰ ਭਰਾ (ਹਰਿਦਿਆਲ) ਅਤੇ ਭੈਣ (ਰਾਮਦਾਸੀ) ਸਨ। ਸ੍ਰੀ ਹਰਿਦਾਸ ਜੀ ਚੂਨਾ ਮੰਡੀ ਵਿਖੇ ਹੱਟੀ ਦਾ ਛੋਟਾ ਜਿਹਾ ਕੰਮ ਕਰਦੇ ਸਨ।

ਭਾਈ ਜੇਠਾ ਜੀ ਹਾਲੇ ਛੋਟੇ ਹੀ ਸਨ ਕਿ ਆਪ ਦੇ ਮਾਤਾ ਜੀ ਚਲਾਣਾ ਕਰ ਗਏ। ਸੱਤ ਸਾਲ ਦੇ ਹੋਣ ਤੇ ਆਪ ਦੇ ਪਿਤਾ ਦਾ ਵੀ ਦਿਹਾਂਤ ਹੋ ਗਿਆ। ਨਾਨੀ ਜੀ ਆਪ ਜੀ ਨੂੰ ਆਪਣੇ ਨਾਲ ਪਿੰਡ ਬਾਸਰਕੇ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਲੈ ਆਏ। ਨਾਨਕਾ ਪਰਵਾਰ ਵੀ ਗਰੀਬੀ ਦੀ ਹਾਲਤ ਵਿੱਚੋਂ ਲੰਘ ਰਿਹਾ ਸੀ, ਜਿੱਥੇ ਭਾਈ ਜੇਠਾ ਜੀ ਨੂੰ ਘੁੰਗਣੀਆਂ ਵੇਚਣ ਦਾ ਕੰਮ ਕਰਨਾ ਪਿਆ।

ਤੀਸਰੇ ਪਾਤਸ਼ਾਹ, ਸ੍ਰੀ ਗੁਰੂ ਅਮਰਦਾਸ ਜੀ ਦਾ ਪਿੰਡ ਵੀ ਬਾਸਰਕੇ ਹੀ ਸੀ ਅਤੇ ਉਨ੍ਹਾਂ ਦਾ ਭਾਈ ਜੇਠਾ ਜੀ ਦੇ ਨਾਨਕਾ ਪਰਵਾਰ ਨਾਲ ਚੰਗਾ ਮੇਲ-ਜੋਲ ਸੀ। ਗੁਰੂ ਜੀ ਭਾਈ ਜੇਠਾ ਜੀ ਨੂੰ ਨਵੇਂ ਉਸਰ ਰਹੇ ਨਗਰ ਗੋਇੰਦਵਾਲ ਸਾਹਿਬ ਵਿਖੇ ਲੈ ਆਏ, ਜਿੱਥੇ ਭਾਈ ਜੇਠਾ ਜੀ ਰਾਤੀਂ ਛੋਲੇ ਭਿਉਂ ਕੇ ਉਨ੍ਹਾਂ ਤੋਂ ਘੁੰਗਣੀਆਂ ਤਿਆਰ ਕਰਦੇ। ਸਵੇਰੇ ਉਹ ਇਸ਼ਨਾਨ ਕਰ ਕੇ ਗੁਰੂ-ਦਰਬਾਰ ਵਿਚ ਹਾਜ਼ਰੀ ਭਰਦੇ, ਸੰਗਤ ਵਿਚ ਸ਼ਾਮਲ ਹੁੰਦੇ, ਲੰਗਰ ਵਿਚ ਸੇਵਾ ਕਰਦੇ ਅਤੇ ਫਿਰ ਘੁੰਗਣੀਆਂ ਵੇਚਣ ਚਲੇ ਜਾਂਦੇ।

ਸ੍ਰੀ ਗੁਰੂ ਅਮਰਦਾਸ ਜੀ ਦੀਆਂ ਨਜ਼ਰਾਂ ਵਿਚ ਭਾਈ ਜੇਠਾ ਜੀ ਇਕ ਕਿਰਤੀ ਅਤੇ ਧਰਮੀ ਨੌਜੁਆਨ ਸਨ। ਇਕ ਦਿਨ ਗੁਰੂ ਜੀ ਦੀ ਸੁਪਤਨੀ ਮਾਤਾ ਰਾਮ ਕੌਰ ਨੇ ਆਪਣੀ ਵੱਡੀ ਧੀ ਬੀਬੀ ਭਾਨੀ ਦੇ ਵਿਆਹ ਲਈ ਗੁਰੂ-ਪਤੀ ਨਾਲ ਗੱਲ ਕੀਤੀ ਤਾਂ ਗੁਰੂ ਜੀ ਨੂੰ ਭਾਈ ਜੇਠਾ ਤੋਂ ਵਧੇਰੇ ਚੰਗਾ ਹੋਰ ਵਰ ਨਜ਼ਰ ਨਾ ਆਇਆ। ੧੫੫੨ ਈ. ਵਿਚ

*ਐਸੋਸੀਏਟ ਪ੍ਰੋਫ਼ੈਸਰ, ਮਾਤਾ ਸਾਹਿਬ ਕੌਰ ਗਰਲਜ਼ ਕਾਲਜ, ਤਲਵੰਡੀ ਸਾਬੋ-੧੫੧੩੦੨ (ਬਠਿੰਡਾ)
ਮੋ: +੯੧੯੪੬੪੩-੬੦੦੫੧

ਬੀਬੀ ਭਾਨੀ ਜੀ ਦਾ ਵਿਆਹ ਭਾਈ ਜੇਠਾ ਜੀ ਨਾਲ ਹੋ ਗਿਆ। ਭਾਈ ਜੇਠਾ ਜੀ ਰਿਸ਼ਤੇ ਵਿਚ ਬੱਝ ਕੇ ਵੀ ਗੁਰੂ ਸਾਹਿਬ ਦੀ ਸ਼ਰਨ ਵਿਚ ਹੀ ਰਹੇ ਅਤੇ ਪਹਿਲਾਂ ਵਾਂਗ ਹੀ ਨਿਮਾਣੇ ਸਿੱਖ ਦੀ ਤਰ੍ਹਾਂ ਗੁਰੂ-ਘਰ ਦੀ ਸੇਵਾ ਕਰਦੇ ਰਹੇ।

ਸ੍ਰੀ ਗੁਰੂ ਅਮਰਦਾਸ ਜੀ ਨੂੰ ਆਪਣੇ ਤੋਂ ਪਿੱਛੋਂ ਗੁਰਿਆਈ ਲਈ ਆਪਣੇ ਦੋਹਾਂ ਪੁੱਤਰਾਂ (ਮੋਹਨ ਜੀ ਅਤੇ ਮੋਹਰੀ ਜੀ) ਵਿੱਚੋਂ ਕੋਈ ਵੀ ਢੁਕਵਾਂ ਨਾ ਜਾਪਿਆ ਤਾਂ ਉਨ੍ਹਾਂ ਨੇ ਦੋਹਾਂ ਜਵਾਈਆਂ (ਬੀਬੀ ਭਾਨੀ ਜੀ ਦੇ ਪਤੀ ਭਾਈ ਜੇਠਾ ਜੀ ਤੇ ਬੀਬੀ ਦਾਨੀ ਜੀ ਦੇ ਪਤੀ ਭਾਈ ਰਾਮਾ ਜੀ) ਦੀ ਪਰਖ ਕੀਤੀ। ਗੁਰੂ ਜੀ ਨੇ ਦੋਹਾਂ ਨੂੰ ਇੱਕ-ਇੱਕ ਥੜ੍ਹਾ ਬਣਾਉਣ ਲਈ ਕਿਹਾ, ਜਿਸ ਵਿੱਚੋਂ ਭਾਈ ਜੇਠਾ ਜੀ ਨੇ ਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰਦਿਆਂ ਇਸ ਪ੍ਰੀਖਿਆ ਵਿੱਚੋਂ ਸਫਲਤਾ ਹਾਸਲ ਕੀਤੀ ਅਤੇ ਆਪਣੇ ਸੱਚਖੰਡ ਪਿਆਨੇ ਤੋਂ ਪਹਿਲਾਂ ਸ੍ਰੀ ਗੁਰੂ ਅਮਰਦਾਸ ਜੀ ਨੇ ੧੫੭੪ ਈ. ਨੂੰ ਸਿੱਖੀ ਸਿਧਾਂਤਾਂ ਮੁਤਾਬਕ ਭਾਈ ਜੇਠਾ ਜੀ ਨੂੰ ਸ੍ਰੀ ਗੁਰੂ ਰਾਮਦਾਸ ਜੀ ਵਜੋਂ ਗੁਰਿਆਈ ਸੌਂਪ ਦਿੱਤੀ।

ਸਿੱਖੀ ਦੇ ਵਧ ਰਹੇ ਪ੍ਰਚਾਰ ਦੇ ਮੱਦੇਨਜ਼ਰ ਸ੍ਰੀ ਗੁਰੂ ਅਮਰਦਾਸ ਜੀ ਨੇ ਇਕ ਨਵਾਂ ਨਗਰ ਵਸਾਉਣ ਦੀ ਵਿਉਂਤ ਬਣਾਈ। ਇਸ ਦੀ ਜ਼ਿੰਮੇਵਾਰੀ ਉਨ੍ਹਾਂ ਨੇ ਸ੍ਰੀ (ਗੁਰੂ) ਰਾਮਦਾਸ ਜੀ ਨੂੰ ਸੌਂਪ ਦਿੱਤੀ। ੧੫੭੦ ਈ. ਵਿਚ ਸ੍ਰੀ (ਗੁਰੂ) ਰਾਮਦਾਸ ਜੀ ਨੇ ਬਾਬਾ ਬੁੱਢਾ ਜੀ ਦੇ ਸਹਿਯੋਗ ਨਾਲ ਇਸ ਸ਼ਹਿਰ ਦੀ ਉਸਾਰੀ ਸ਼ੁਰੂ ਕਰਵਾਈ ਅਤੇ ਸੰਤੋਖਸਰ ਸਰੋਵਰ ਦੀ ਨੀਂਹ ਰੱਖੀ। ਇਸ ਨਵੇਂ ਸ਼ਹਿਰ ਦਾ ਨਾਂ 'ਗੁਰੂ ਕਾ ਚੱਕ' ਰੱਖਿਆ ਗਿਆ, ਜੋ ਪਿੱਛੋਂ 'ਰਾਮਦਾਸ ਪੁਰ', 'ਚੱਕ ਰਾਮਦਾਸ' ਤੋਂ ਬਾਅਦ ਸ੍ਰੀ ਅੰਮ੍ਰਿਤਸਰ ਵਜੋਂ ਪ੍ਰਸਿੱਧ ਹੋਇਆ।

੧੫੭੭ ਈ. ਵਿਚ ਆਪ ਨੇ ਸ੍ਰੀ ਦਰਬਾਰ ਸਾਹਿਬ ਵਾਲੀ ਥਾਂ ਦੇ ਇਰਦ-ਗਿਰਦ ੫੦੦ ਵਿੱਘਾ ਜ਼ਮੀਨ ਦਾ ਪਟਾ ਲਿਖਵਾਇਆ। ਸ੍ਰੀ ਗੁਰੂ ਰਾਮਦਾਸ ਜੀ ਚਾਹੁੰਦੇ ਸਨ ਕਿ ਇਸ ਥਾਂ 'ਤੇ ਰਹਿਣ ਵਾਲੇ ਲੋਕ ਧਾਰਮਿਕ ਹੋਣ ਦੇ ਨਾਲ-ਨਾਲ ਸਮਾਜਿਕ ਅਤੇ ਆਰਥਿਕ ਪੱਖੋਂ ਵੀ ਵਿਕਸਿਤ ਹੋਣ। ਅਜਿਹੀਆਂ ਗੱਲਾਂ ਨੂੰ ਮੁੱਖ ਰੱਖ ਕੇ ਆਪ ਜੀ ਨੇ ੫੨ ਕਿਸਮ ਦੇ ਕਿੱਤਾਕਾਰਾਂ ਨੂੰ ਪ੍ਰੇਰ ਕੇ ਇੱਥੇ ਲਿਆਂਦਾ ਅਤੇ ਵਸਾਇਆ। ਆਪ ਜੀ ਨੇ ਇਨ੍ਹਾਂ ਲੋਕਾਂ ਨੂੰ ਕੌਮੀ ਏਕਤਾ ਤੇ ਮਨੁੱਖੀ ਸਮਾਨਤਾ ਨਾਲ ਰਹਿਣ ਦੀ ਜਾਚ ਦੱਸੀ। ਵਪਾਰਕ ਲੋੜਾਂ ਨੂੰ ਮੁੱਖ ਰੱਖ ਕੇ ਗੁਰੂ ਜੀ ਨੇ ਇੱਥੇ ਇਕ ਬਜ਼ਾਰ ਵੀ ਵਿਕਸਿਤ ਕਰਵਾਇਆ, ਜਿਸ ਦਾ ਨਾਂ 'ਗੁਰੂ ਬਜ਼ਾਰ' ਪੈ ਗਿਆ ਜੋ ਅੱਜ ਤਕ ਪ੍ਰਚੱਲਿਤ ਹੈ। ਆਪ ਨੇ ਆਪਣੀ ਰਿਹਾਇਸ਼ ਲਈ ਸ੍ਰੀ ਅੰਮ੍ਰਿਤਸਰ ਵਿਖੇ ਇਕ ਘਰ ਵੀ ਬਣਵਾਇਆ, ਜਿਸ ਦਾ ਨਾਂ 'ਗੁਰੂ ਕੇ ਮਹਿਲ' ਪੈ ਗਿਆ। ਇੱਥੇ ਹੁਣ ਬਹੁਤ ਸ਼ੋਭਨੀਕ ਗੁਰਦੁਆਰਾ ਸੁਭਾਇਮਾਨ ਹੈ, ਜਿਸ ਵਿਚ ਗੁਰੂ-ਕਾਲ ਦਾ ਖੂਹ ਵੀ ਮੌਜੂਦ ਹੈ।

ਆਪਣੇ ਸਮੇਂ ਵਿਚ ਗੁਰੂ ਜੀ ਨੇ ਕਈ ਵਿਲੱਖਣ ਅਤੇ ਮਹੱਤਵਪੂਰਨ ਕਾਰਜ ਕੀਤੇ, ਜਿਨ੍ਹਾਂ ਵਿਚ ਸਮਾਜਿਕ, ਆਰਥਿਕ ਸੁਧਾਰ ਅਤੇ ਇਸਤਰੀ ਦੀ ਸਮਾਜਿਕ ਹਾਲਤ ਵਿਸ਼ੇਸ਼ ਤੌਰ 'ਤੇ ਜ਼ਿਕਰਯੋਗ ਹਨ। ਗੁਰੂ ਜੀ ਨੇ ਮਸੰਦ-ਪ੍ਰਥਾ ਦਾ ਅਰੰਭ ਕੀਤਾ, ਜੋਕਿ ਸਿੱਖਾਂ ਦੇ ਦਸਵੰਧ ਦੀ ਰਕਮ ਇਕੱਠੀ ਕਰ ਕੇ ਗੁਰੂ ਜੀ ਨੂੰ ਭੇਟਾ ਕਰਿਆ ਕਰਦੇ ਸਨ। ਇਨ੍ਹਾਂ ਮਸੰਦਾਂ ਨੂੰ ਆਪ ਨੇ ਸਿੱਖੀ ਦੇ ਪ੍ਰਚਾਰ-ਪ੍ਰਸਾਰ ਦਾ ਕੰਮ ਵੀ ਸੌਂਪਿਆ।

੧੫੭੭ ਈ. ਵਿਚ ਹੀ ਸ੍ਰੀ ਗੁਰੂ ਰਾਮਦਾਸ ਜੀ ਨੇ ਅੰਮ੍ਰਿਤ ਸਰੋਵਰ ਦੀ ਨੀਂਹ ਰੱਖੀ, ਜਿਸ ਨੂੰ ਪਿੱਛੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪੂਰਨ ਕੀਤਾ। ਇਸ ਸਰੋਵਰ ਦਾ ਨਾਂ 'ਅੰਮ੍ਰਿਤਸਰ' ਰੱਖਿਆ ਗਿਆ, ਜੋ ਬਾਅਦ ਵਿਚ ਇਸ ਸ਼ਹਿਰ ਦੇ ਨਾਂ ਵਜੋਂ ਪ੍ਰਚੱਲਿਤ ਹੋ ਗਿਆ।

ਸ੍ਰੀ ਗੁਰੂ ਰਾਮਦਾਸ ਜੀ ਦੀ ਸਮੁੱਚੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੦ ਰਾਗਾਂ ਵਿਚ ਸੰਕਲਿਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ੨੨ ਵਾਰਾਂ ਵਿੱਚੋਂ ੮ ਆਪ ਜੀ ਦੀਆਂ ਰਚੀਆਂ ਹੋਈਆਂ ਹਨ। ਆਪ ਜੀ ਨੇ ੬੭੯ ਸ਼ਬਦ, ਸਲੋਕ ਤੇ ਛੰਤਾਂ ਸਮੇਤ ਸੂਹੀ ਰਾਗ ਵਿਚ ਲਾਵਾਂ ਅਤੇ ਵਡਹੰਸ ਰਾਗ ਵਿਚ ਘੋੜੀਆਂ ਦੀ ਰਚਨਾ ਵੀ ਕੀਤੀ।

ਗੁਰੂ ਜੀ ਨੇ ਆਪਣੇ ਤਿੰਨ ਪੁੱਤਰਾਂ ਵਿੱਚੋਂ ਸਭ ਤੋਂ ਯੋਗ ਛੋਟੇ ਸਪੁੱਤਰ ਸ੍ਰੀ (ਗੁਰੂ) ਅਰਜਨ ਦੇਵ ਜੀ ਨੂੰ ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲੀ, ਕਿਉਂਕਿ ਸਭ ਤੋਂ ਵੱਡਾ ਪ੍ਰਿਥੀ ਚੰਦ ਈਰਖਾਲੂ ਸੁਭਾਅ ਦਾ ਸੀ ਅਤੇ ਗੁਰੂ ਜੀ ਦੇ ਹੁਕਮ ਅਨੁਸਾਰ ਨਹੀਂ ਸੀ ਚੱਲਦਾ, ਜਦਕਿ ਉਸ ਤੋਂ ਛੋਟੇ ਬਾਬਾ ਮਹਾਂਦੇਵ ਮਸਤ ਤੇ ਸਾਧੂ ਬਿਰਤੀ ਵਾਲੇ ਸਨ। ੧੫੮੧ ਈ. ਨੂੰ ਆਪ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ ਸੌਂਪ ਕੇ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਜੋਤੀ ਜੋਤ ਸਮਾ ਗਏ।

ਸਿੱਖੀ ਦੀ ਜੀਵਨ-ਜਾਚ ਸੰਬੰਧੀ ਸ੍ਰੀ ਗੁਰੂ ਰਾਮਦਾਸ ਜੀ ਦੱਸਦੇ ਹਨ ਕਿ ਗੁਰੂ ਦੇ ਸਿੱਖ ਨੂੰ ਅੰਮ੍ਰਿਤ ਵੇਲੇ ਉੱਠਣਾ ਚਾਹੀਦਾ ਹੈ, ਫਿਰ ਇਸ਼ਨਾਨ ਕਰ ਕੇ ਬਾਣੀ ਦਾ ਜਾਪ ਕਰਨਾ ਚਾਹੀਦਾ ਹੈ ਅਤੇ ਬਹਿੰਦਿਆਂ-ਉਠਦਿਆਂ ਹਰ ਸਮੇਂ ਪ੍ਰਭੂ ਦਾ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ। 'ਗਉੜੀ ਕੀ ਵਾਰ' ਦੇ ਅੰਤਰਗਤ ਇਸ ਵਿਸ਼ੇ ਨੂੰ ਵਿਸਥਾਰ ਸਹਿਤ ਸਮਝਾਉਂਦਿਆਂ ਆਪ ਨੇ ਇਕ ਸ਼ਬਦ ਵਿਚ ਫੁਰਮਾਇਆ ਹੈ:

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*(ਪੰਨਾ ੩੦੫)*

ਗੁਰੂ ਜੀ ਦਾ ਇਕ ਮੀਰੀ ਗੁਣ ਨਿਮਰਤਾ ਅਤੇ ਹਲੀਮੀ ਸੀ, ਜਿਸ ਕਰਕੇ ਆਪ ਵੱਡੇ ਤੋਂ ਵੱਡਾ ਮਾਣ/ ਰੁਤਬਾ ਪ੍ਰਾਪਤ ਕਰਨ ਤੋਂ ਵੀ ਆਪਣੇ ਆਪ ਨੂੰ ਬਹੁਤ ਮਾਮੂਲੀ ਅਤੇ ਤੁੱਛ ਸਮਝਦੇ ਸਨ:

*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
*(ਪੰਨਾ ੧੬੭)*

ਗੁਰਗੱਦੀ ਦੀ ਪ੍ਰਾਪਤੀ ਲਈ ਵੱਡੇ ਪੁੱਤਰ ਪ੍ਰਿਥੀ ਚੰਦ ਵੱਲੋਂ ਆਪਣੇ ਨਾਲ ਕੀਤੇ ਝਗੜੇ ਨੂੰ ਉਨ੍ਹਾਂ ਨੇ ਰਾਗ ਸਾਰੰਗ ਵਿਚ ਇਉਂ ਸਮਝਾਉਣ ਦਾ ਯਤਨ ਕੀਤਾ ਹੈ:

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥* *(ਪੰਨਾ ੧੨੦੦)*

'ਰਾਮਕਲੀ ਕੀ ਵਾਰ' ਵਿਚ ਭਾਈ ਰਾਇ ਬਲਵੰਡ ਅਤੇ ਭਾਈ ਸੱਤਾ ਜੀ ਨੇ ਆਪ ਜੀ ਦੇ ਜਸ ਨੂੰ ਇਸ ਪ੍ਰਕਾਰ ਗਾਇਆ ਹੈ:

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*
*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥* *(ਪੰਨਾ ੯੬੮)*

ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ਸੰਤਾਲਵੀਂ ਪਉੜੀ ਵਿਚ ਆਪ ਨੂੰ 'ਸੋਢੀ ਪਾਤਿਸਾਹੁ' ਕਹਿ ਕੇ ਵਡਿਆਇਆ ਹੈ:

*ਦਿਚੈ ਪੂਰਬਿ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ।*
*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।*

ਭੱਟ ਕੀਰਤ ਜੀ ਵੱਲੋਂ ਆਪ ਜੀ ਦੀ ਉਸਤਤ ਵਿਚ ਜੋ ਸਵੱਈਆ ਉਚਾਰਿਆ ਗਿਆ ਹੈ, ਉਸ ਵਿਚ ਸ਼ਰਨ ਆਏ ਦੀ ਪੈਜ ਰੱਖਣ ਦੀ ਬੇਨਤੀ ਕੀਤੀ ਗਈ ਹੈ:

*ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥*
*ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥*
*ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥*
*ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ॥*
*(ਪੰਨਾ ੧੪੦੬)* ■

---

*ਨੌਂ ਪ੍ਰਾਚੀਨ ਬੀਰ-ਰਸੀ ਵਾਰਾਂ . . .* *ਪੰਨਾ ੩੩ ਦਾ ਬਾਕੀ*

ਹਮਲਾ ਕਰ ਦਿੱਤਾ ਅਤੇ ਆਪਣੀ ਮੰਗੇਤਰ ਸਮੇਤ ਉਸ ਨੂੰ ਪਕੜ ਕੇ ਲੈ ਆਇਆ। ਜਦੋਂ ਮੰਗੇਤਰ ਨੂੰ ਉਸ ਨੇ ਸੰਬੋਧਨ ਕੀਤਾ ਕਿ ਤੇਰੇ ਮਨ ਦੀ ਇੱਛਾ ਕੀ ਹੈ? ਤੂੰ ਕਿਸ ਨਾਲ ਰਹਿਣਾ ਚਾਹੁੰਦੀ ਹੈਂ? ਤਾਂ ਉਸ ਨੇ ਉੱਤਰ ਦਿੱਤਾ ਕਿ ਜਿਸ ਨਾਲ ਮੇਰਾ ਵਿਆਹ ਹੋ ਚੁਕਿਆ ਹੈ ਮੈਂ ਉਸੇ ਦੀ ਪਤਨੀ ਵਜੋਂ ਰਹਾਂਗੀ। ਉਸ ਇਸਤਰੀ ਦੀ ਇੱਛਾ ਜਾਣ ਕੇ ਮੂਸਾ ਬੜਾ ਖੁਸ਼ ਹੋਇਆ ਅਤੇ ਦੋਹਾਂ ਨੂੰ ਬੜੇ ਮਾਣ-ਸਤਿਕਾਰ ਨਾਲ ਵਿਦਾ ਕੀਤਾ। ਮੂਸੇ ਦੀ ਉਦਾਰਤਾ ਅਤੇ ਬਹਾਦਰੀ 'ਤੇ ਕਿਸੇ ਢਾਡੀ ਨੇ ਦਿਲ ਨੂੰ ਕੀਲ ਲੈਣ ਵਾਲੀ ਵਾਰ ਲਿਖੀ ਜੋ ਬਹੁਤ ਹਰਮਨਪਿਆਰੀ ਹੋਈ। ਇਸ ਵਾਰ ਦੀ ਵੰਨਗੀ ਇਸ ਪ੍ਰਕਾਰ ਹੈ:

*ਤ੍ਰੈ ਸੈ ਸਠ ਮਰਾਤਬਾ, ਇਕਿ ਘੁਰਿਐ ਡੱਗੇ।*
*ਚੜ੍ਹਿਆ ਮੂਸਾ ਪਾਤਸਾਹ, ਸਭ ਸੁਣਿਆ ਜੱਗੇ।*
*ਦੰਦ ਚਿੱਟੇ ਬਡ ਹਾਥੀਆਂ ਕਹੁ ਕਿਤ ਵਰੱਗੇ?*
*ਰੁੱਤ ਪਛਾਤੀ ਬਗੁਲਿਆਂ, ਘਟ ਕਾਲੀ ਬੱਗੇ।*
*ਏਹੀ ਕੀਤੀ ਮੂਸਿਆ ਕਿਨ ਕਰੀ ਨ ਅੱਗੇ।*

ਇਸ ਵਾਰ ਦੀ ਧੁਨੀ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਰਚਿਤ 'ਕਾਨੜੇ ਕੀ ਵਾਰ' ਨੂੰ ਗਾਉਣ ਦਾ ਸੰਕੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੀਤਾ ਹੈ। ਇਸ ਵਾਰ ਦੀ ਇਕ ਪੰਕਤੀ ਇਸ ਪ੍ਰਕਾਰ ਹੈ:

*ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ॥* *(ਪੰਨਾ ੧੩੧੩)* ■

# ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ...

*-ਡਾ. ਰੂਪ ਸਿੰਘ**

ਸੰਸਾਰ ਦੇ ਵੱਖ-ਵੱਖ ਦੇਸ਼ਾਂ ਦੇ ਆਪਣੀ ਹੋਂਦ-ਹਸਤੀ ਤੇ ਸੁਤੰਤਰਤਾ ਨੂੰ ਪ੍ਰਗਟ ਕਰਨ ਲਈ ਝੰਡੇ-ਨਿਸ਼ਾਨ ਹੁੰਦੇ ਹਨ, ਜਿਨ੍ਹਾਂ ਨੂੰ ਅਦਬ ਸਤਿਕਾਰ ਨਾਲ ਝੁਲਾਇਆ ਜਾਂਦਾ ਹੈ, ਸਮੇਂ-ਸਮੇਂ ਸਲਾਮੀ ਦਿੱਤੀ ਜਾਂਦੀ ਹੈ। ਆਮ ਕਰਕੇ ਇਹ ਸਰਕਾਰੀ ਝੰਡਿਆਂ ਦੇ ਝੂਲਣ ਦਾ ਸਮਾਂ-ਸੀਮਾ ਨਿਸ਼ਚਿਤ ਹੁੰਦੀ ਹੈ। ਭਾਵ ਇਨ੍ਹਾਂ 'ਤੇ ਝੂਲਣ ਦੇ ਸਮੇਂ ਤੇ ਸਥਾਨ ਦਾ ਪ੍ਰਭਾਵ ਹੁੰਦਾ ਹੈ। ਸਰਕਾਰੀ ਝੰਡੇ ਆਪਣੀ ਸੀਮਾ ਵਿਚ ਝੁਲਾਏ ਜਾ ਸਕਦੇ ਹਨ ਤੇ ਆਮ ਕਰਕੇ ਸ਼ਾਮ ਨੂੰ ਇਨ੍ਹਾਂ ਨੂੰ ਉਤਾਰ ਲਿਆ ਜਾਂਦਾ ਹੈ। ਕਿਸੇ ਦੇਸ਼ ਦੇ ਪ੍ਰਮੁੱਖ ਨੇਤਾ ਦੇ ਅਕਾਲ ਚਲਾਣੇ, ਕੁਦਰਤੀ ਕਰੋਪੀ ਜਾਂ ਵੱਡੀ ਦੁਖਦਾਈ ਘਟਨਾ 'ਤੇ ਵੀ ਝੰਡੇ ਝੁਕਾ ਦਿੱਤੇ ਜਾਂਦੇ ਹਨ, ਪਰ ਸਿੱਖ ਕੌਮ ਦਾ ਕੇਸਰੀ ਪਰਚਮ ਹਰਖ ਸੋਗ ਤੋਂ ਨਿਆਰਾ ਹੈ। ਇਹ ਕਿਸੇ ਵੀ ਹਾਲਤ ਵਿਚ ਭਾਵੇਂ ਕਿਤਨੀ ਵੀ ਦੁਖਦਾਈ ਘਟਨਾ ਵਾਪਰ ਜਾਏ, ਚਾਹੇ ਘੱਲੂਘਾਰੇ ਵਾਪਰਨ, ਕੌਮੀ ਸ਼ਾਨ-ਮਾਨ ਦੇ ਪ੍ਰਤੀਕ ਨਿਸ਼ਾਨ ਸਾਹਿਬ ਪਾਤਸ਼ਾਹੀ ਝੰਡੇ ਝੁਕਾਏ ਨਹੀਂ ਜਾਂਦੇ। ਪੰਥਕ ਨਿਸ਼ਾਨ ਸਾਹਿਬ ਸਮੇਂ-ਸਥਾਨ ਦੀਆਂ ਸੀਮਾਵਾਂ ਤੋਂ ਸੁਤੰਤਰ ਹੈ। ਇਸ ਲੇਖ ਵਿਚ ਅਸੀਂ ਨਿਸ਼ਾਨ ਸਾਹਿਬ (ਝੰਡੇ) ਦੇ ਸੰਕਲਪ, ਸਿਧਾਂਤ, ਸਰੂਪ ਤੇ ਇਤਿਹਾਸਿਕ ਵਿਚਾਰਧਾਰਾ ਬਾਰੇ ਸਮਝਣ ਦਾ ਯਤਨ ਕਰ ਰਹੇ ਹਾਂ। ਸਿੱਖ ਧਰਮ ਵਿਚ ਝੰਡੇ ਤੋਂ ਅਰਥ ਭਾਵ ਨਿਸ਼ਾਨ ਸਾਹਿਬ ਤੋਂ ਹੈ।

'ਨਿਸ਼ਾਨ' ਸ਼ਬਦ ਫ਼ਾਰਸੀ ਭਾਸ਼ਾ ਦਾ ਹੈ, ਜਿਸ ਦਾ ਅਰਥ ਹੈ ਝੰਡਾ, ਧਵਜ, ਧੁਜਾ। 'ਸਾਹਿਬ' ਸ਼ਬਦ ਸਤਿਕਾਰ-ਵਾਚਕ ਹੈ। ਗੁਰੂ-ਘਰਾਂ, ਗੁਰਦੁਆਰਾ ਸਾਹਿਬਾਨ 'ਤੇ ਝੂਲਦੇ ਕੇਸਰੀ ਪਰਚਮ ਸੁਤੰਤਰ ਸਿੱਖ ਹੋਂਦ-ਹਸਤੀ ਦੇ ਪ੍ਰਤੀਕ ਹਨ। ਗੁਰੂ ਸਰਬ-ਸਮਰੱਥ ਸਭ ਦਾ ਸਾਂਝਾ ਹੈ। ਇਸ ਲਈ ਗੁਰੂ-ਘਰ ਗੁਰਦੁਆਰੇ ਵੀ ਸਭ ਦੇ ਸਾਂਝੇ ਹਨ ਸਰਬੱਤ ਦੇ ਭਲੇ ਵਾਸਤੇ ਹਨ, ਜਿਨ੍ਹਾਂ 'ਤੇ ਸਮੇਂ-ਸਥਾਨ ਦਾ ਪ੍ਰਭਾਵ ਨਹੀਂ ਪੈਂਦਾ। ਇਸ ਲਈ ਗੁਰਦੁਆਰਾ ਸਾਹਿਬਾਨ ਵਿਚ ਸਮੇਂ ਸੀਮਾ ਤੋਂ ਸੁਤੰਤਰ ਨਿਸ਼ਾਨ ਸਾਹਿਬ ਲਾਉਣ ਦੀ ਸਾਡੀ ਇਤਿਹਾਸਿਕ ਪਰੰਪਰਾ ਹੈ, ਇਹ ਦਿਨ-ਰਾਤ ਝੂਲਦਾ ਰਹਿੰਦਾ ਹੈ।

ਨਿਸ਼ਾਨ ਸਾਹਿਬ ਗੁਰਦੁਆਰਾ ਸਾਹਿਬ ਦੀ ਪਹਿਚਾਣ ਤੇ ਸ਼ਾਨ ਹੈ। ਸਿੱਖ ਰਹਿਤ ਮਰਯਾਦਾ ਅਨੁਸਾਰ ਹਰ ਇਕ ਗੁਰਦੁਆਰੇ ਵਿਚ ਨਿਸ਼ਾਨ ਸਾਹਿਬ ਕਿਸੇ ਉੱਚੀ ਥਾਂ 'ਤੇ ਲੱਗਾ ਹੋਵੇ। ਨਿਸ਼ਾਨ ਸਾਹਿਬ ਦੇ ਪੁਸ਼ਾਕੇ ਦਾ ਰੰਗ ਬਸੰਤੀ ਜਾਂ ਸੁਰਮਈ ਹੋਵੇ ਅਤੇ ਨਿਸ਼ਾਨ ਸਾਹਿਬ ਦੇ ਸਿਰੇ ਉੱਤੇ ਸਰਬਲੋਹ ਦਾ ਭਾਲਾ ਜਾਂ ਖੰਡਾ ਹੋਵੇ। ਗੁਰਦੁਆਰਾ ਸਾਹਿਬਾਨ ਦੀ ਨਿਸ਼ਾਨਦੇਹੀ ਵਜੋਂ ਹਰ ਸਮੇਂ ਹਰ ਪਲ ਝੂਲਦਾ ਕੇਸਰੀ ਪਰਚਮ ਕੇਵਲ ਕੁਝ ਮੀਟਰ ਕੱਪੜਾ ਹੀ ਨਹੀਂ, ਇਹ ਤਾਂ ਹਰ ਸਮੇਂ-ਪੁਕਾਰ-ਪੁਕਾਰ ਕਿ ਇਹੀ ਕਹਿ ਰਿਹਾ ਹੁੰਦਾ ਹੈ *ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ॥* ਜਾਤ-

**ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਪਾਤ, ਧਰਮ, ਨਸਲ, ਖਿੱਤੇ ਭਾਸ਼ਾ, ਪਹਿਰਾਵੇ, ਖਾਣ-ਪੀਣ ਦੀਆਂ ਪਬੰਦੀਆਂ ਤੋਂ ਉੱਪਰ ਉੱਠ, ਕੇਸਰੀ ਪਰਚਮ ਬੁਲੰਦ ਅਵਾਜ਼ ਵਿਚ ਇਹ ਪੁਕਾਰ ਨਿਰੰਤਰ ਲਗਾਉਂਦਾ ਹੈ। ਆਓ! ਜੇਕਰ ਤੁਸੀਂ ਭੁੱਖੇ-ਪਿਆਸੇ ਹੋ ਤਾਂ ਇੱਥੇ ਤੁਹਾਡੀ ਭੁੱਖ-ਪਿਆਸ ਦੂਰ ਹੋਵੇਗੀ, ਜੇਕਰ ਤੁਸੀਂ ਬਿਮਾਰ ਹੋ ਤਾਂ ਇੱਥੇ ਤੁਹਾਡੇ ਵਾਸਤੇ ਦਵਾ-ਦਾਰੂ ਦਾ ਪ੍ਰਬੰਧ ਹੈ, ਜੇਕਰ ਤੁਸੀਂ ਥੱਕ ਚੁੱਕੇ ਰਾਹੀ ਹੋ ਤਾਂ ਤੁਸੀਂ ਇੱਥੇ ਗੁਰੂ ਦੀ ਗੋਦ ਵਿਚ ਅਰਾਮ ਫਰਮਾ ਸਕਦੇ ਹੋ, ਜੇਕਰ ਤੁਸੀਂ ਮਜ਼ਲੂਮ, ਲਤਾੜੇ, ਨਿਮਾਣੇ ਹੋ ਤਾਂ ਇੱਥੇ ਤੁਹਾਨੂੰ ਰੂਹਾਨੀ ਸ਼ਕਤੀ ਦਾ ਲੋਹਮਈ ਦੁਰਗ (ਕਿਲ੍ਹਾ) ਮਿਲੇਗਾ, ਜੇਕਰ ਤੁਸੀਂ ਅਧਿਆਤਮਕ ਤ੍ਰਿਪਤੀ ਚਾਹੁੰਦੇ ਹੋ ਤਾਂ ਤੁਹਾਨੂੰ ਬ੍ਰਹਿਮੰਡੀ ਆਤਮਕ ਖੁਰਾਕ ਦੀ ਪ੍ਰਾਪਤੀ ਹੋਵੇਗੀ। ਭਾਵ ਨਿਸ਼ਾਨ ਸਾਹਿਬ ਜਿਸ ਜਗ੍ਹਾ ਵੀ ਝੁਲ ਰਿਹਾ ਹੈ, ਉਹ ਇਕ ਅਜਿਹੀ ਪ੍ਰਭੁਸੱਤਾ ਸੰਪੰਨ ਖੁਦਮੁਖਤਾਰ ਸੰਸਥਾ ਹੈ, ਜਿੱਥੇ ਜਗਿਆਸੂ ਦੀ ਹਰ ਤਰ੍ਹਾਂ ਦੀ ਤ੍ਰਿਪਤੀ ਹੋਵੇਗੀ ਭਾਵੇਂ ਉਹ ਸੰਸਾਰਿਕ ਹੋਵੇ ਜਾਂ ਅਧਿਆਤਮਿਕ। ਇਸ ਨੂੰ ਉੱਚੇ ਸਥਾਨ 'ਤੇ ਇਸ ਕਰਕੇ ਝੁਲਾਇਆ ਜਾਂਦਾ ਹੈ ਤਾਂ ਕਿ ਇਸ ਦੀ ਇਤਿਹਾਸਿਕ, ਧਾਰਮਿਕ, ਸਮਾਜਿਕ ਪਵਿੱਤਰਤਾ ਬਰਕਰਾਰ ਰਹੇ। ਉੱਚੀ ਜਗ੍ਹਾ 'ਤੇ ਇਸ ਕਰਕੇ ਵੀ ਝੁਲਾਇਆ ਜਾਂਦਾ ਹੈ ਤਾਂ ਕਿ ਲੋੜਵੰਦ ਨੂੰ ਦੂਰ ਤੋਂ ਦਿਖਾਈ ਦੇ ਸਕੇ।

ਨਿਸ਼ਾਨ ਸਾਹਿਬ ਵਾਸਤੇ ਗੁਰਮਤਿ ਸਾਹਿਤ ਵਿਚ ਸ਼ਬਦ ਨਿਸ਼ਾਨ, ਨੀਸਾਣ, ਝੰਡਾ, ਧਵੱਜ, ਧੁਜਾ, ਕੇਤ ਆਦਿ ਮਿਲਦੇ ਹਨ। ਨਿਸ਼ਾਨ ਸਾਹਿਬ ਨੂੰ 'ਅਕਾਲੀ ਧੁਜਾ' ਵੀ ਕਿਹਾ ਜਾਣ ਲੱਗਾ। ਨਿਸ਼ਾਨ ਸਾਹਿਬ (ਝੰਡੇ) ਦਾ ਬਾਂਸ, ਬੱਲੀ, ਲੋਹੇ, ਤਾਂਬੇ ਸੁਨਹਿਰੀ ਪੱਤਰਿਆਂ ਵਾਲਾ ਪਾਈਪ ਮਜ਼ਬੂਤੀ ਦਾ ਪ੍ਰਤੀਕ ਹੈ, ਜੋ ਸਮੇਂ ਦੀਆਂ ਹਨੇਰੀਆਂ-ਹਾਲਤਾਂ ਦਾ ਝੱਖੜਾਂ ਦਾ ਡਟ ਕੇ ਮੁਕਾਬਲਾ ਕਰ ਸਕੇ। ਨਿਸ਼ਾਨ ਸਾਹਿਬ ਦੇ ਥੜੇ ਦੀ ਮਜ਼ਬੂਤੀ ਸਿੱਖ ਕੌਮ ਦੇ ਇਰਾਦੇ ਦੀ ਮਜ਼ਬੂਤੀ ਦੀ ਪ੍ਰਤੀਕ ਹੈ। ਨਿਸ਼ਾਨ ਸਾਹਿਬ ਕੌਮੀ ਸ਼ਕਤੀ ਨੂੰ ਰੂਪਮਾਨ ਕਰਦਾ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਨਿਸ਼ਾਨ ਝੂਲਣ ਬਾਰੇ ਇਸ ਦਾ ਅਰੰਭਕ ਨਾਂ ਅਕਾਲ ਧੁਜਾ ਜਾਂ ਸਤਿਗੁਰੂ ਦਾ ਨਿਸ਼ਾਨ ਸੀ। ਜਿਸ ਬੁੰਗੇ ਦੇ ਨਜ਼ਦੀਕ ਇਹ ਨਿਸ਼ਾਨ ਸਾਹਿਬ ਸੁਸ਼ੋਭਿਤ ਕੀਤਾ ਗਿਆ, ਉਸ ਜਗ੍ਹਾ ਦਾ ਨਾਂ 'ਝੰਡਾ ਬੁੰਗਾ' ਡਿਉੜੀ ਪ੍ਰਚਲਿਤ ਹੋ ਗਿਆ। ਨਿਸ਼ਾਨ ਸਾਹਿਬ ਜਾਂ ਸਿੱਖੀ ਦੇ ਝੰਡੇ ਦੀ ਇਤਿਹਾਸਿਕਤਾ, ਮਹਾਨਤਾ ਦਾ ਅੰਦਾਜ਼ਾ ਅਰਦਾਸ ਦੇ ਇਨ੍ਹਾਂ ਸ਼ਬਦਾਂ ਤੋਂ ਲੱਗ ਜਾਂਦਾ ਹੈ ਕਿ ਰੋਜ਼ਾਨਾ ਸਵੇਰੇ-ਸ਼ਾਮ ਹਰ ਗੁਰਸਿੱਖ ਸ਼ਬਦ ਉਚਾਰਨ ਕਰਦਾ ਹੈ:

*"ਚੌਂਕੀਆਂ ਝੰਡੇ ਬੁੰਗੇ ਜੁਗੋ ਜੁਗ ਅਟੱਲ"*

ਇਸ ਤੋਂ ਇਲਾਵਾ ਨਿਸ਼ਾਨ ਸਾਹਿਬ ਦੇ ਪੁਸ਼ਾਕੇ ਨੂੰ ਬਦਲਣ ਸਮੇਂ ਪੁਸ਼ਾਕੇ ਦੀ ਸੇਵਾ ਲਈ ਆਪਣੀ ਵਾਰੀ ਦੀ ਉਡੀਕ ਬਾਰੇ ਜੋ ਉਤਸੁਕਤਾ ਗੁਰਸਿੱਖ ਪ੍ਰੇਮੀਆਂ ਵਿਚ ਲੱਗੀ ਰਹਿੰਦੀ ਹੈ, ਉਸ ਤੋਂ ਵੀ ਨਿਸ਼ਾਨ ਸਾਹਿਬ ਦੀ ਪਵਿੱਤਰ ਧਾਰਮਿਕ ਅਤੇ ਇਤਿਹਾਸਿਕ ਮਹੱਤਤਾ ਦਾ ਪਤਾ ਚਲਦਾ ਹੈ। ਨਿਸ਼ਾਨ ਸਾਹਿਬ ਦੀ ਲੰਬਾਈ ਜਾਂ ਉਚਾਈ ਕਿਤਨੀ ਹੋਵੇ? ਇਹ ਨਿਸ਼ਚਿਤ ਨਹੀਂ, ਪਰ ਨਿਸ਼ਾਨ ਸਾਹਿਬ ਦੂਰੋਂ ਦਿਖਾਈ ਦੇਣਾ ਚਾਹੀਦਾ ਹੈ

ਤਾਂ ਜੋ ਜਗਿਆਸੂ ਲੋੜਵੰਦਾਂ ਨੂੰ ਇਸ ਤੀਕ ਪਹੁੰਚਣ ਦੀ ਸੇਧ ਮਿਲ ਸਕੇ। ਮੀਰੀ-ਪੀਰੀ ਦੇ ਨਿਸ਼ਾਨ ਸਾਹਿਬ ਦੀ ਲੰਬਾਈ ਲੱਗਭਗ ੧੦੧ ਅਤੇ ੧੦੦ ਫੁੱਟ ਹੈ। ਸ਼ਾਇਦ ਬਸੰਤੀ ਜਾਂ ਸੁਰਮਈ ਰੰਗ ਪਿੱਛੇ ਵੀ ਇਹੋ ਕਾਰਨ ਹੋਵੇ ਕਿ ਇਹ ਦੂਰ ਤੋਂ ਦਿਖਾਈ ਦੇ ਸਕਦਾ ਹੈ। ਨਿਸ਼ਾਨ ਸਾਹਿਬ ਦੇ ਸਿਰੇ 'ਤੇ ਖੰਡੇ ਦਾ ਚਿੰਨ੍ਹ ਹੁੰਦਾ ਹੈ। ਖੰਡਾ ਇਕ ਸ਼ਸਤਰ ਹੈ ਜੋ ਸ਼ਕਤੀ ਦਾ ਪ੍ਰਤੀਕ ਹੈ, ਖੰਡੇ ਦਾ ਨਿਸ਼ਾਨ ਸਾਹਿਬ ਦੇ ਸਿਰੇ 'ਤੇ ਹੋਣਾ ਇਸ ਦੇ ਰੂਹਾਨੀ ਤੇਜ਼ ਤੇ ਸਤਿਕਾਰ ਦਾ ਸੂਚਕ ਹੈ। ਮੀਰੀ-ਪੀਰੀ ਦੀਆਂ ਕਿਰਪਾਨਾਂ ਰਾਜ ਜੋਗ ਦੇ ਪ੍ਰਤੀਕ ਵਜੋਂ ਨਿਸ਼ਾਨ ਸਾਹਿਬ 'ਤੇ ਅੰਕਿਤ ਕੀਤੀਆਂ ਗਈਆਂ ਹਨ, ਚੁਫੇਰੇ ਬ੍ਰਹਿਮੰਡੀ ਵਿਚਾਰਧਾਰਾ ਦਾ ਚੱਕਰ ਤੇ ਦਰਮਿਆਨ ਅਕਾਲੀ ਸ਼ਕਤੀ ਦਾ ਪ੍ਰਤੀਕ ਖੰਡਾ ਲਗਾਇਆ ਗਿਆ ਹੈ। ਖੰਡਾ ਅਕਾਲ ਪੁਰਖ ਦੀ ਸ਼ਕਤੀ ਦਾ ਪ੍ਰਤੀਕ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਦ੍ਰਿੜ੍ਹ ਕਰਨ ਲਈ ਸਪਸ਼ਟ ਕੀਤਾ ਹੈ:

*ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੰਸਾਰ ਉਪਾਇਆ॥ (ਸ੍ਰੀ ਦਸਮ ਗ੍ਰੰਥ)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ ਮੀਰੀ-ਪੀਰੀ ਦੇ ਦੋ ਨਿਸ਼ਾਨ ਸਾਹਿਬ ਝੂਲਦੇ ਦੱਸੇ ਜਾਂਦੇ ਹਨ। ਜੇਕਰ ਅਸੀਂ ਗੁਰਬਾਣੀ ਦੀ ਰੋਸ਼ਨੀ ਵਿਚ ਨਿਸ਼ਾਨ ਸਾਹਿਬ, (ਝੰਡੇ, ਧੁਜਾ, ਪਰਚਮ) ਦੇ ਇਤਿਹਾਸ ਨੂੰ ਦੇਖੀਏ ਤਾਂ ਸਾਨੂੰ ਬਹੁਤ ਸਾਰੇ ਹਵਾਲੇ ਮਿਲਦੇ ਹਨ ਕਿ ਮੀਰੀ ਦੇ ਨਿਸ਼ਾਨ ਸਾਹਿਬ ਤੋਂ ਪਹਿਲਾਂ ਹੀ ਪੀਰੀ ਦਾ ਨਿਸ਼ਾਨ ਸਾਹਿਬ ਝੁਲਦਾ ਸੀ। ਭੱਟ ਕਲਸਹਾਰ ਦੇ ਹਵਾਲੇ ਨਾਲ ਅਸੀਂ ਕਹਿ ਸਕਦੇ ਹਾਂ ਕਿ ਗੋਇੰਦਵਾਲ ਸਾਹਿਬ ਵਿਖੇ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਸਿੱਖੀ ਦਾ ਪਰਚਮ ਝੁਲਦਾ ਸੀ:

*ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ॥ (ਪੰਨਾ ੧੩੯੩)*

ਇਹ ਧੁਜਾ (ਨਿਸ਼ਾਨ ਸਾਹਿਬ)ਜੋ ਗੁਰੂ ਨਾਨਕ ਸਾਹਿਬ ਨੇ ਰਾਜ ਚਲਾਇਆ ਉਸ ਦਾ ਪ੍ਰਤੀਕ ਸੀ:

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥ (ਪੰਨਾ ੯੬੬)*

ਸ੍ਰੀ ਗੁਰੂ ਰਾਮਦਾਸ ਜੀ ਤੇ ਸ਼ਹੀਦਾਂ ਦੇ ਸਿਰਤਾਜ ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ 'ਚ ਵੀ ਧਰਮ ਧੁਜਾ ਝੁਲਦਾ ਰਿਹਾ:

*ਕੁਲਿ ਸੋਢੀ ਗੁਰ ਰਾਮਦਾਸ ਤਨੁ ਧਰਮ ਧੁਜਾ ਅਰਜੁਨੁ ਹਰਿ ਭਗਤਾ॥*

*(ਪੰਨਾ ੧੪੦੭)*

ਭੱਟ ਸਾਹਿਬਾਨ ਦੀ ਪਾਵਨ ਬਾਣੀ ਅਨੁਸਾਰ ਸਿੱਖ ਧਰਮ ਦਾ ਝੰਡਾ ਪਾਪ ਨਾਸ਼ਕ ਅਤੇ ਪਵਿੱਤਰ ਹੈ, ਜਿਸ ਦਾ ਰੰਗ ਇਸ ਦੀ ਨਿਰਮਲਤਾ ਤੇ ਸਪਸ਼ਟਤਾ ਦਾ ਪ੍ਰਤੀਕ ਹੈ:

*ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ॥ (ਪੰਨਾ ੧੪੦੪)*

ਭਾਈ ਨੰਦ ਲਾਲ ਜੀ 'ਜੋਤਿ ਬਿਗਾਸ' ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਝੰਡੇ ਨੂੰ ਸਭ ਤੋਂ ਉੱਚਾ ਦੱਸਦੇ ਹਨ:

*ਹਮਾ ਖ਼ਾਸਗਾਂ ਰਾ ਬਪਾਇਸ਼ ਫ਼ਗੰਦ। ਮੁਜ਼ੱਫ਼ਰ ਲਵਾ ਆਮਦਾ ਦੇਵ ਬੰਦ॥*

ਭਾਵ, ਕਿ ਸਾਰੇ ਪੀਰ, ਪੈਗ਼ੰਬਰ, ਨਬੀ ਅਤੇ ਅਉਲੀਏ ਆਦਿ ਉਨ੍ਹਾਂ (ਗੁਰੂ ਨਾਨਕ ਸਾਹਿਬ) ਦੇ ਚਰਨੀਂ ਪਏ ਅਤੇ ਸਮੇਂ ਦੀਆਂ ਸਾਰੀਆਂ ਬੁਰਾਈਆਂ ਨੂੰ ਦੂਰ ਕਰ ਕੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਵਿਜਈ ਝੰਡਾ ਹੀ ਜਗਤ ਵਿਚ ਸਭ ਤੋਂ ਉੱਚਾ ਹੋਇਆ ਹੈ। ਇਸੇ ਧਰਮ ਧੁਜਾ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਹਾਂਵਾਕ ਹੈ:

*ਜਹ ਤਹ ਧਰਮ ਧੁਜਾ ਫਹਰਾਈ ॥ ਚੋਰ ਜਾਰ ਨਹ ਦੇਤ ਦਿਖਾਈ ॥*

*(ਸ੍ਰੀ ਦਸਮ ਗ੍ਰੰਥ ਸਾਹਿਬ)*

ਭਾਵ, ਜਿੱਥੇ ਧਰਮ ਦਾ ਝੰਡਾ ਨਿਸ਼ਾਨ ਸਾਹਿਬ ਝੂਲਦਾ ਹੈ, ਉੱਥੇ ਚੋਰ ਕਿਤੇ ਦਿਖਾਈ ਨਹੀਂ ਦੇਂਦੇ, ਉੱਥੇ ਤਾਂ ਧਰਮੀ ਪੁਰਖਾਂ ਦਾ ਹੀ ਵਾਸਾ ਹੋਵੇਗਾ ਜੋ ਸੱਚ, ਸੰਤੋਖ, ਸੰਜਮ ਦੇ ਧਾਰਨੀ ਹੋਣਗੇ।

ਨਿਸ਼ਾਨ, ਝੰਡੇ ਵੱਖ-ਵੱਖ ਦੇਸ਼ਾਂ ਦੀ ਸੁਤੰਤਰ ਹੋਂਦ-ਹਸਤੀ ਦੇ ਪ੍ਰਤੀਕ ਹੁੰਦੇ ਹਨ। ਕੌਮਾਂ, ਰਾਜਸੀ ਪਾਰਟੀਆਂ ਦੇ ਪਹਿਚਾਣ ਚਿੰਨ੍ਹ, ਧਰਮ ਦੀ ਅਲੱਗ ਹੋਂਦ-ਹਸਤੀ ਤੇ ਪਹਿਚਾਣ ਦੇ ਚਿੰਨ੍ਹ ਹੁੰਦੇ ਹਨ। ਨਿਸ਼ਾਨ ਸਾਹਿਬ ਦੀ ਬਣਤਰ ਤੋਂ ਕੌਮੀ ਪਹਿਚਾਣ ਹੁੰਦੀ ਹੈ। ਵੱਖ-ਵੱਖ ਦੇਸ਼ਾਂ, ਰਾਜਾਂ, ਕੌਮਾਂ, ਧਰਮਾਂ, ਰਿਆਸਤਾਂ ਦੀ ਪਹਿਚਾਣ ਉਨ੍ਹਾਂ ਦੇ ਝੰਡਿਆਂ ਦੇ ਨਿਸ਼ਾਨ ਤੋਂ ਹੁੰਦੀ ਹੈ।

ਭਾਰਤੀ ਪਰੰਪਰਾ ਅਨੁਸਾਰ ਵਿਸ਼ਨੂੰ ਜੀ ਦੇ ਝੰਡੇ ਉੱਤੇ ਗਰੁੜ ਦਾ ਨਿਸ਼ਾਨ, ਸ਼ਿਵ ਜੀ ਦੇ ਝੰਡੇ ਉੱਤੇ ਤਿਰਸ਼ੂਲ ਦਾ ਨਿਸ਼ਾਨ ਹਨ ਜੋ ਇਨ੍ਹਾਂ ਦੀ ਚਿਹਨਕ ਵਿਆਖਿਆ ਕਰਦੇ ਹਨ। ਗ਼ੁਲਾਮੀ ਦੇ ਸਮੇਂ ਭਾਰਤ 'ਤੇ ਅੰਗਰੇਜ਼ ਸਾਮਰਾਜ ਦਾ ਝੰਡਾ ਯੂਨੀਅਨ ਜੈਕ ਝੂਲਦਾ ਸੀ, ਪਰ ਦੇਸ਼ ਵੰਡ ਹੋਣ 'ਤੇ ਭਾਰਤ ਦੇ ਭਾਗ 'ਚ ਤਿਰੰਗਾ ਤੇ ਪਾਕਿਸਤਾਨ 'ਤੇ ਚੰਨ-ਤਾਰੇ ਵਾਲਾ ਝੰਡਾ ਝੂਲਣਾ ਸ਼ੁਰੂ ਹੋਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਕਾਲ ਪੁਰਖ ਦੀ ਦਰਗਾਹ ਵਿਚ ਵੀ ਨਿਸ਼ਾਨ ਝੂਲਦਾ ਫੁਰਮਾਉਂਦੇ ਹਨ:

*ਸ੍ਰੀ ਅਸਿ ਕੇਤ ਜਗਤ ਕੇ ਈਸਾ॥* *(ਸ੍ਰੀ ਦਸਮ ਗ੍ਰੰਥ)*

ਭਾਵ, ਅਕਾਲ ਪੁਰਖ ਦੇ ਝੰਡੇ ਉੱਪਰ ਕਿਰਪਾਨ ਤਲਵਾਰ ਦੀ ਨਿਸ਼ਾਨੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਅੱਗੇ ਸੈਨਿਕ ਦਲਾਂ ਦੇ ਅੱਗੇ ਨਿਸ਼ਾਨ ਲੈ ਕੇ ਚੱਲਣ ਦੀ ਪਰੰਪਰਾ ਹੈ।

ਕੌਮੀ ਸਮਾਗਮਾਂ, ਰਾਸ਼ਟਰੀ ਤੇ ਅੰਤਰਰਾਸ਼ਟਰੀ ਸਿਖਲਾਈ ਕੈਂਪਾਂ ਸਮੇਂ ਨਿਸ਼ਾਨ ਸਾਹਿਬ ਨੂੰ ਸਲਾਮੀ ਦਿੱਤੀ ਜਾਂਦੀ ਹੈ ਤਾਂ ਜੋ ਨੌਜੁਆਨੀ ਨਿਸ਼ਾਨ ਸਾਹਿਬ ਦੀ ਮਹਾਨਤਾ ਤੋਂ ਜਾਣੂ ਹੋ ਸਕੇ।

ਨਿਸ਼ਾਨ ਸਾਹਿਬ ਸੁਤੰਤਰ ਹੋਂਦ-ਹਸਤੀ ਦਾ ਪ੍ਰਤੀਕ ਹੈ, ਇਹੀ ਕਾਰਨ ਹੈ ਕਿ ਜਹਾਂਗੀਰ ਨੂੰ ਧਰਮ ਧੁਜਾ ਅਰਜਨ (ਸ੍ਰੀ ਗੁਰੂ ਅਰਜਨ ਦੇਵ ਜੀ) ਪ੍ਰਵਾਨ ਨਹੀਂ ਸੀ। ਉਸ ਨੇ ਯਾਸਾ ਕਨੂੰਨ ਤਹਿਤ ਉਨ੍ਹਾਂ ਨੂੰ ਸ਼ਹੀਦ ਕਰਵਾ ਦਿੱਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜਦ ਗੁਰਤਾਗੱਦੀ 'ਤੇ ਬਿਰਾਜਮਾਨ ਹੋਏ ਤਾਂ ਉਨ੍ਹਾਂ ਮੀਰੀ-ਪੀਰੀ ਦੀਆਂ ਕਿਰਪਾਨਾਂ ਧਾਰਨ ਕੀਤੀਆਂ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਕਰ, ਸਰੀਰ ਨਾਲੋਂ ਇਸ ਰੂਹਾਨੀ ਸੰਸਥਾ ਨੂੰ ਵਧੇਰੇ ਸਤਿਕਾਰ ਬਖ਼ਸ਼ਿਸ਼ ਕੀਤਾ।

ਗਿਆਨੀ ਕਿਰਪਾਲ ਸਿੰਘ, ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅਨੁਸਾਰ ਜਦੋਂ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰ ਇਤਿਹਾਸਿਕ ਇਮਾਰਤ ਤਿਆਰ ਹੋਈ ਤਾਂ ਤਦ ਤੋਂ ਇਸ 'ਤੇ ਬਾਂਸ ਦਾ ਝੰਡਾ ਖੜਾ ਕੀਤਾ ਗਿਆ। ਸ੍ਰੀ ਹਰਿਮੰਦਰ ਸਾਹਿਬ ਦੇ ਸਨਮੁਖ ਝੂਲਦੇ ਨਿਸ਼ਾਨ ਸਾਹਿਬ ਬਾਰੇ ਇਤਿਹਾਸਿਕ ਹਵਾਲੇ ਮਿਲਦੇ ਹਨ ਕਿ ਪਹਿਲਾਂ ਬਾਂਸ ਦੇ ਸਨ ਤੇ ਫਿਰ ਸੰਮਤ ੧੮੪੦ (੧੭੮੩ ਈ.) ਮਹੰਤ ਪ੍ਰੀਤਮ ਦਾਸ ਤੇ ਮਹੰਤ ਸੰਤੋਖ ਦਾਸ ਨੇ ਦੇਹਰਾਦੂਨ ਤੋਂ ਦਰੱਖਤ ਦੀ ਲੰਬੀ ਪੌਰੀ (ਵਲ੍ਹਾ), ਝੰਡੇ ਵਾਸਤੇ ਬੜੇ ਤਰੱਦਦ ਨਾਲ ਲੈ ਕੇ ਆਏ ਤੇ ਨਿਸ਼ਾਨ ਸਾਹਿਬ ਝੁਲਾਇਆ।

ਸੰਮਤ ੧੮੭੭ (੧੮੨੦ ਈ.) ਸ. ਦੇਸਾ ਸਿੰਘ ਮਜੀਠੀਏ ਨੇ ਲੋਹੇ ਦਾ ਨਿਸ਼ਾਨ ਸਾਹਿਬ ਬਣਾ ਕੇ ਤਾਂਬੇ 'ਤੇ ਸੁਨਹਿਰੀ ਵਰਕ ਚੜ੍ਹਾ ਦਿੱਤੇ। ਸੰਮਤ ੧੮੯੭ (੧੮੪੦ ਈ.) ਵਿਚ ਆਏ ਤੂਫਾਨ ਕਾਰਨ ਇਸ ਝੰਡੇ-ਨਿਸ਼ਾਨ ਸਾਹਿਬ ਨੂੰ ਨੁਕਸਾਨ ਪਹੁੰਚਿਆ ਤਾਂ ਮਹਾਰਾਜਾ ਸ਼ੇਰ ਸਿੰਘ ਨੇ ਪਹਿਲੇ ਨਿਸ਼ਾਨ ਸਾਹਿਬ ਦੀ ਮੁਰੰਮਤ ਕਰਵਾਈ ਤੇ ਦੂਸਰਾ ਨਿਸ਼ਾਨ ਸਾਹਿਬ ਵੀ ਚੜ੍ਹਾ ਦਿੱਤਾ। ੧੯੬੨ ਈ. ਵਿਚ ਦੋਵੇਂ ਨਿਸ਼ਾਨ ਸਾਹਿਬ ਖਸਤਾ ਹੋਣ ਕਾਰਨ ਨਵੇਂ ਨਿਸ਼ਾਨ ਸਾਹਿਬ ਝੁਲਾਏ।

ਮੁਗ਼ਲ ਹਕੂਮਤ ਸਮੇਂ ਗ਼ੈਰ-ਮੁਸਲਮਾਨਾਂ ਨੂੰ ਧਾਰਮਿਕ, ਸਮਾਜਿਕ, ਰਾਜਸੀ ਤੇ ਆਰਥਿਕ ਰੂਪ ਵਿਚ ਦਬਾਅ ਕੇ ਰੱਖਿਆ ਜਾਂਦਾ ਸੀ। ਇੱਥੋਂ ਤਕ ਕਿ ਘੋੜੇ ਦੀ ਸਵਾਰੀ, ਮੰਦਰਾਂ 'ਚ ਟੱਲ ਖੜਕਾਉਣ, ਧਰਮ ਨਾਲ ਸੰਬੰਧ ਨਿਸ਼ਾਨ ਝੰਡਾ ਝੁਲਾਉਣ, ਦਸਤਾਰ ਸਜਾਉਣ ਤੇ ਦਾੜੀ-ਕੇਸ ਰੱਖਣ ਦੀ ਸਖ਼ਤ ਪਾਬੰਦੀ ਸੀ। ਭਾਰਤ ਬਹੁਗਿਣਤੀ ਹਿੰਦੂ ਅਬਾਦੀ ਨੇ ਇਨ੍ਹਾਂ ਪਾਬੰਦੀਆਂ ਨੂੰ ਫੈਸ਼ਨ ਦੇ ਰੂਪ 'ਚ ਸਵੀਕਾਰ ਕਰ ਲਿਆ। ਮੁਗ਼ਲ ਹਕੂਮਤ ਦੇ ਸਾਹਮਣੇ ਸਮਰਪਣ ਕਰ ਦਿੱਤਾ।

ਜਿਸ ਸਮੇਂ ਦੂਸਰੇ ਧਰਮਾਂ ਦੇ ਮੰਨਣ ਵਾਲਿਆਂ ਨੂੰ ਧਰਮ ਦੀ ਗੱਲ ਕਰਨ ਦੀ ਮਨਾਹੀ ਹੋਵੇ ਉਸ ਸਮੇਂ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਣਾ ਕਰਨਾ ਸਮੇਂ ਦੀ ਹਕੂਮਤ ਨੂੰ ਸਿੱਧਾ ਚੈਲੰਜ ਸੀ ਜਾਂ ਕਹੋ ਕਿ ਸਰਾਸਰ ਬਗਾਵਤ, ਰਾਜ ਵਿਚ ਰਾਜ ਦੀ ਸਥਾਪਤੀ ਸੀ। ਕੇਸਰੀ ਪਰਚਮ ਧਰਮ ਦੀ ਸ਼ਕਤੀ ਦੀ ਖੁਸ਼ਬੋਈ ਬਖਸ਼ਦਾ ਹੈ। ਨਿਸ਼ਾਨ ਸਾਹਿਬ 'ਤੇ ਸ਼ੋਭਨੀਕ ਖੰਡਾ, ਬਸੰਤੀ ਸੁਰਮਈ ਰੰਗ, ਫਰਹੇ 'ਤੇ ਦੋ ਕਿਰਪਾਨਾਂ ਵਿਚਕਾਰ ਖੰਡਾਂ ਤੇ ਚੱਕਰ ਨਾਲ ਵਿਚਕਾਰ ਝੂਲਦੇ ਨਿਸ਼ਾਨ ਸਾਹਿਬ ਦੂਰੋਂ ਦੇਖ ਕੇ ਸ਼ਰਧਾਲੂ ਆਸਥਾ ਦੇ ਨਾਲ ਸਿਰ ਝੁਕਾਉਂਦਾ ਹੈ ਤੇ ਦੁਸ਼ਮਣ ਇਸ ਨੂੰ ਦੇਖ ਕੇ ਸਮਝ ਜਾਂਦਾ ਹੈ ਕਿ ਜਿਸ ਕੌਮ ਦਾ ਇਹ ਝੰਡਾ ਹੈ ਉਹ ਸ਼ਸਤਰਧਾਰੀ ਅਕਾਲ ਦੀ ਪੁਜਾਰੀ ਹੈ।

ਸਰਬ ਲੋਹ ਦਾ ਖੰਡਾ ਜਾਂ ਭਾਲਾ ਅਕਾਲੀ ਸ਼ਕਤੀ ਦਾ ਪ੍ਰਤੀਕ ਹੈ, ਇਹੀ ਕਾਰਨ ਹੈ ਨਿਸ਼ਾਨ ਸਾਹਿਬ ਨੂੰ ਅਕਾਲੀ ਧੁਜਾ ਵੀ ਕਿਹਾ ਜਾਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭੰਗਾਣੀ ਦੇ ਯੁੱਧ ਉਪਰੰਤ ਸ਼ਹੀਦ ਸਿੰਘਾਂ ਦੀ ਯਾਦ ਵਿਚ ਨਿਸ਼ਾਨ ਸਾਹਿਬ ਝੁਲਾਇਆ। ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਸਮੇਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਥਾਪੜਾ ਦੇ ਕੇ ਜ਼ਬਰ-ਜ਼ੁਲਮ ਦੀ ਨੀਂਹ ਪੁੱਟਣ ਦਾ ਸੰਦੇਸ਼ ਦਿੱਤਾ ਤਾਂ ਉਸ

ਨੂੰ ਪੰਜ ਸਿੰਘਾਂ ਦੀ ਅਗਵਾਈ, ਪੰਜ ਤੀਰ ਅਤੇ ਨਿਸ਼ਾਨ ਸਾਹਿਬ ਵੀ ਬਖ਼ਸ਼ਿਸ਼ ਕੀਤਾ। ਫ਼ਤਿਹ ਦੇ ਬਾਦਸ਼ਾਹ ਬਾਬਾ ਬੰਦਾ ਸਿੰਘ ਜੀ ਬਹਾਦਰ ਨੇ ਸਰਹਿੰਦ ਨੂੰ ਫ਼ਤਿਹ ਕਰਨ ਉਪਰੰਤ ਫ਼ਤਿਹਗੜ੍ਹ ਸਾਹਿਬ ਦੀ ਧਰਤੀ 'ਤੇ ਫ਼ਤਿਹ ਦਾ ਨਿਸ਼ਾਨ ਸਾਹਿਬ ਝੁਲਾਇਆ। ਬਾਬਾ ਬੰਦਾ ਸਿੰਘ ਬਹਾਦਰ ਅਤੇ ਸਾਥੀ ਸਿੰਘਾਂ ਨੇ ਇਸ ਕੌਮੀ ਨਿਸ਼ਾਨ ਸਾਹਿਬ ਨੂੰ ਝੁਲਦਾ ਰੱਖਣ ਲਈ ਗੁਰਦਾਸ ਨੰਗਲ ਦੀ ਗੜ੍ਹੀ 'ਚ ਰੁੱਖਾਂ ਦੇ ਪੱਤੇ ਖਾਧੇ ਤੇ ਕਈਆਂ ਨੇ ਪੱਟਾਂ ਦਾ ਮਾਸ ਚੀਰ ਕੇ ਖਾਧਾ, ਪਰ ਇਹ ਸਭ ਕੁਝ ਕਿਸੇ ਸ਼੍ਰੇਣੀ ਦਾ ਦਿਲ ਜਿੱਤਣ ਵਾਸਤੇ ਨਹੀਂ ਸਗੋਂ ਇਸ ਕਰਕੇ ਕਿ ਮੇਰੀ ਕੌਮ ਦਾ ਕੌਮੀ ਨਿਸ਼ਾਨ ਝੁਲਦਾ ਰਹਿ ਸਕੇ। ਸਿੱਖ ਬਾਦਸ਼ਾਹੀ ਕਾਇਮ ਕਰ ਕੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਨਾਮ 'ਤੇ ਸਿੱਕਾ ਚਲਾਇਆ। ਮਹਾਰਾਜਾ ਰਣਜੀਤ ਸਿੰਘ ਨੇ ਸਿੱਖ ਸ਼ਕਤੀ ਨੂੰ ਸੰਗਠਿਤ ਕਰ ਕੇ ਲਾਹੌਰ ਦੇ ਸ਼ਾਹੀ ਕਿਲ੍ਹੇ 'ਤੇ ੫੦ ਸਾਲ ਕੇਸਰੀ ਪਰਚਮ ਝੁਲਾਇਆ।

ਸ. ਹਰੀ ਸਿੰਘ ਨਲਵਾ ਦੁਆਰਾ ਜਮਰੌਦ ਦੇ ਕਿਲ੍ਹੇ ਦੀ ਮੁਹਿੰਮ ਸਮੇਂ ਝੰਡੇ ਦੀ ਗੈਰਤ ਬਾਰੇ ਕਹੇ ਸ਼ਬਦ ਸਪਸ਼ਟ ਕਰਦੇ ਹਨ ਕਿ ਝੂਲਦੇ ਝੰਡੇ ਹੀ ਹਮੇਸ਼ਾ ਅਣਖੀ ਕੌਮਾਂ ਦੀ ਚੜ੍ਹਦੀ ਕਲ੍ਹਾ ਦੀ ਪਹਿਚਾਣ ਹੁੰਦੇ ਹਨ:

*ਰਹੇ ਸਿੱਖੀ ਝੰਡਾ ਝੂਲਦਾ ਉੱਚਾ ਅਸਮਾਨੀ।...*
*ਇਹ ਝੰਡਾ ਗੈਰਾਂ ਸਾਮ੍ਹਣੇ ਨਹੀਂ ਕਦੇ ਝੁਕਾਉਣਾ।*

ਇਤਿਹਾਸ ਇਸ ਗੱਲ ਦਾ ਵੀ ਗਵਾਹ ਹੈ ਕਿ ਖਾਲਸਾ-ਪੰਥ ਨੇ ਹਮੇਸ਼ਾ ਹੀ ਇਸ ਝੰਡੇ (ਕੇਸਰੀ ਨਿਸ਼ਾਨ ਸਾਹਿਬ) ਹੇਠਾਂ ਇਕੱਤਰ ਹੋ ਪੰਥਕ ਏਕਤਾ ਦਾ ਸਬੂਤ ਦਿੰਦਿਆਂ ਕੌਮ ਦੇ ਵੱਡੇ ਟੀਚੇ ਸਰ ਕੀਤੇ ਹਨ। ਵਿਧਾਤਾ ਸਿੰਘ ਤੀਰ ਦੇ ਸ਼ਬਦਾਂ 'ਚ ਇਸ ਝੰਡੇ ਹੇਠ ਹੀ ਖ਼ਾਲਸਾ ਪੰਥ ਦਾ ਵਿਕਾਸ ਹੋਇਆ ਹੈ:

*ਇਸ ਝੰਡੇ ਹੇਠਾਂ ਖ਼ਾਲਸਾ ਫਲਿਆ ਤੇ ਫੁਲਿਆ।*
*ਇਸ ਝੰਡੇ ਹੇਠਾਂ ਖ਼ਾਲਸਾ ਤੇਗਾਂ ਤੇ ਤੁਲਿਆ।*
*ਇਸ ਝੰਡੇ ਹੇਠਾਂ ਖ਼ਾਲਸਾ ਰਾਹ ਕਦੇ ਨਾ ਭੁੱਲਿਆ।*
*ਇਸ ਝੰਡੇ ਹੇਠਾਂ ਪੰਥ ਦਾ ਰਲ ਕੇ ਲਹੂ ਡੁੱਲਿਆ।*

ਸ੍ਰੀ ਗੁਰੂ ਤੇਗ ਬਹਾਦਰ ਜੀ ਜਦ ਕਿਸੇ ਸਿੱਖ ਨੂੰ ਮੁਖੀ ਪ੍ਰਚਾਰਕ ਸੇਵਾਦਾਰ ਥਾਪਦੇ ਤਾਂ ਉਸ ਨੂੰ ਹੋਰ ਨਿਸ਼ਾਨੀਆਂ ਤੋਂ ਇਲਾਵਾ ਨਿਸ਼ਾਨ ਸਾਹਿਬ ਦੀ ਬਖ਼ਸ਼ਿਸ਼ ਵੀ ਕਰਦੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਫੇਰੂ ਮਸੰਦ ਨੂੰ ਸੱਚੀ ਪ੍ਰੇਮ ਭਾਵਨਾ ਦੇਖ ਕੇ ਉਸ ਨੂੰ ਦਸਤਾਰ, ਨਗਾਰਾ ਤੇ ਨਿਸ਼ਾਨ ਸਾਹਿਬ ਬਖ਼ਸ਼ਿਸ਼ ਕਰ ਕੇ ਨਿਵਾਜਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਕਾਲ ਪੁਰਖ ਨੂੰ ਧਰਮ ਧੁਜਾ ਕਹਿ ਇਕ ਅਕਾਲੀ ਰੂਪ ਪ੍ਰਗਟ ਕੀਤਾ। ਜਿਸ ਤੋਂ ਭਾਵ ਹੈ ਕਿ ਸਿੱਖ ਕੇਵਲ ਅਕਾਲ ਪੁਰਖ ਦਾ ਪੁਜਾਰੀ ਹੈ।

ਗੁਰਸਿੱਖਾਂ ਵਿਚ ਰਵਾਇਤ ਹੈ ਕਿ ਗੁਰੂ-ਘਰਾਂ ਵਿਚ 'ਸ਼ਬਦ ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰਨ ਉਪਰੰਤ ਨਿਸ਼ਾਨ ਸਾਹਿਬ ਨੂੰ ਸਿਰ ਝੁਕਾਅ ਸਤਿਕਾਰ ਦਿੱਤਾ ਜਾਂਦਾ ਹੈ। ਜੰਗਾਂ-ਯੁੱਧਾਂ ਸਮੇਂ ਨਿਸ਼ਾਨ ਸਾਹਿਬ ਸਿੱਖੀ ਦਾ ਪ੍ਰਤੀਕ ਬਣ ਪ੍ਰਗਟ ਹੋਇਆ। ਖਾਸ ਕਰਕੇ ਨਿਹੰਗ ਸਿੰਘ- ਗੁਰੂ ਕੇ ਲਾਡਲੇ ਸਿੰਘ ਆਪਣੀਆਂ ਦਸਤਾਰਾਂ ਦੇ ਉੱਪਰ ਖੰਡੇ

'ਤੇ ਫਰਹੇ ਲਾਉਂਦੇ ਹਨ। ਇਹ ਉਨ੍ਹਾਂ ਦੀ ਅਜ਼ਾਦ ਹੋਂਦ-ਹਸਤੀ, ਸੁਤੰਤਰ ਸੋਚ ਦਾ ਪ੍ਰਤੀਕ ਹੈ। ਸਿੱਖ ਮਿਸਲਾਂ ਸਮੇਂ ਇਕ ਮਿਸਲ ਦਾ ਨਾਂ ਹੀ ਨਿਸ਼ਾਨਾਂ ਵਾਲੀ (ਨਿਸ਼ਾਨਚੀ ਵਾਲੀ) ਮਿਸਲ ਸੀ, ਉਸ ਦੇ ਸਰਦਾਰ ਯੁੱਧ ਸਮੇਂ ਝੰਡਾ-ਬਰਦਾਰ ਹੁੰਦੇ ਸਨ। ਉਹ ਹਰ ਸਮੇਂ ਨਿਸ਼ਾਨ ਸਾਹਿਬ ਨੂੰ ਮੋਢੇ ਚੁੱਕ ਕੇ ਚੱਲਦੇ ਸਨ। ਅੱਜ ਵੀ ਸਿੱਖਾਂ ਦਾ ਕੋਈ ਵੀ ਨਗਰ ਕੀਰਤਨ ਨਿਸ਼ਾਨ ਸਾਹਿਬ ਤੋਂ ਬਿਨਾ ਨਹੀਂ ਚੱਲ ਸਕਦਾ। ਚੌਂਕੀਆਂ ਦੀ ਅਗਵਾਈ ਵੀ ਨਿਸ਼ਾਨ ਸਾਹਿਬ ਵਾਲਾ ਸਿੰਘ ਹੀ ਕਰਦਾ ਹੈ। ਨਿਸ਼ਾਨ ਸਾਹਿਬ ਨੂੰ ਸਲਾਮੀ ਦੇਣਾ, ਸਿਰ ਝੁਕਾਣਾ ਦਿਖਾਵਾ ਨਹੀਂ, ਇਸ ਪਿੱਛੇ ਅਮੀਰ ਪਰੰਪਰਾ ਤੇ ਲਾਸਾਨੀ ਸਿਧਾਂਤ ਤੇ ਮਰਯਾਦਾ ਹੈ।

ਇਹ ਸਾਡੀ ਬਲਵਾਨ ਪਰੰਪਰਾ ਦਾ ਪ੍ਰਤੀਕ ਹੈ। ਨਿਸ਼ਾਨ ਸਾਹਿਬ ਅਜ਼ਾਦ ਸਿੱਖ ਹੋਂਦ-ਹਸਤੀ ਤੇ ਵਿਲੱਖਣ ਕੌਮੀ ਪਹਿਚਾਣ ਦਾ ਪ੍ਰਤੀਕ ਹੈ, ਜਿਸ ਨੂੰ ਸਲਾਮੀ ਦੇਣਾ, ਸਿਰ ਝੁਕਾਉਣਾ, ਪੰਥਕ ਸੋਚ ਨੂੰ ਸਿਰ ਝੁਕਾਉਣਾ ਹੈ। ਕੌਮੀ ਮੁਹਿੰਮਾਂ ਬਾਰੇ ਜੰਗ ਯੁੱਧ ਦੇ ਮੈਦਾਨ ਵਿਚ ਝੰਡਾ-ਬਰਦਾਰ ਸਭ ਤੋਂ ਅੱਗੇ ਹੁੰਦਾ ਹੈ। ਡਾ. ਜਸਵੰਤ ਸਿੰਘ ਨੇਕੀ ਅਨੁਸਾਰ ਅਨੰਦਪੁਰ ਸਾਹਿਬ ਦੀ ਦੂਸਰੀ ਲੜਾਈ ਸਮੇਂ ਭਾਈ ਆਲਮ ਸਿੰਘ ਝੰਡਾ-ਬਰਦਾਰ ਸਨ। ਉਹ ਬਹੁਤ ਅੱਗੇ ਲੰਘ ਗਏ ਤੇ ਜ਼ਾਲਮ ਦੇ ਘੇਰੇ ਵਿਚ ਆ ਗਏ। ਮੁਗ਼ਲ ਫ਼ੌਜਦਾਰਾਂ ਨੇ ਉਨ੍ਹਾਂ ਨੂੰ ਲਲਕਾਰਿਆ ਤੇ ਆਖਿਆ, "ਇਹ ਝੰਡਾ ਸੁੱਟ ਦੇ" ਭਾਈ ਸਾਹਿਬ ਦਾ ਜਵਾਬ ਸੀ, "ਇਹ ਝੰਡਾ ਮੇਰੀ ਇੱਜ਼ਤ ਹੈ, ਮੈਂ ਇਸ ਨੂੰ ਕਦਾਚਿਤ ਨਹੀਂ ਸੁੱਟ ਸਕਦਾ।" ਅੱਗੋਂ ਫ਼ੌਜਦਾਰ ਕੜਕ ਕੇ ਬੋਲਿਆ, "ਤੇਰੇ ਹੱਥ ਕੱਟ ਦਿੱਤੇ ਜਾਣਗੇ।" ਭਾਈ ਸਾਹਿਬ ਦਾ ਅੱਗੋਂ ਜਵਾਬ ਸੀ ਕਿ "ਹੱਥ ਕੱਟੇ ਗਏ ਤਾਂ ਮੈਂ ਇਹ ਝੰਡਾ ਪੈਰਾਂ ਨਾਲ ਫੜ ਲਵਾਂਗਾ।", ਫੌਜਦਾਰ ਨੇ ਫਿਰ ਕਿਹਾ, "ਤੇਰੇ ਪੈਰ ਵੀ ਕੱਟ ਦਿੱਤੇ ਜਾਣਗੇ,"ਅੱਗੋਂ ਭਾਈ ਜੀ ਦਾ ਜਵਾਬ ਸੀ, "ਫਿਰ ਮੈਂ ਇਸ ਝੰਡੇ ਨੂੰ ਦੰਦਾਂ ਨਾਲ ਪਕੜ ਲਵਾਂਗਾ।", "ਇਹ ਮੇਰੇ ਗੁਰੂ ਦਾ ਝੰਡਾ ਹੈ, ਮੈਂ ਡਿੱਗਣ ਨਹੀਂ ਦਿਆਂਗਾ।", ਫੌਜਦਾਰ ਨੇ ਦੁਬਾਰਾ ਉਸ ਨੂੰ ਚੇਤਾਵਨੀ ਦਿੱਤੀ ਕਿ, "ਤੇਰਾ ਸਿਰ ਉਡਾ ਦਿੱਤਾ ਜਾਵੇਗਾ।" ਪਰ ਭਾਈ ਸਾਹਿਬ ਡੋਲੇ ਨਹੀਂ ਤੇ ਉਨ੍ਹਾਂ ਆਖਿਆ, "ਮੇਰਾ ਫਰਜ਼ ਤਾਂ ਉਦੋਂ ਤਕ ਹੈ ਜਦੋਂ ਤਕ ਸੁਆਸ ਚੱਲਦੇ ਹਨ, ਸਿਰ ਉਡਾ ਦਿਓਗੇ ਤਾਂ ਜਿਸ ਦਾ ਝੰਡਾ ਹੈ, ਆਪੇ ਸੰਭਾਲ ਲਵੇਗਾ।" ਕਹਿੰਦੇ ਹਨ ਫ਼ੌਜਦਾਰ ਨੇ ਜੰਗੀ ਰਵਾਇਤ ਦਾ ਉਲੰਘਣ ਕਰਦਿਆਂ ਤਲਵਾਰ ਨਾਲ ਭਾਈ ਆਲਮ ਸਿੰਘ ਦਾ ਸੀਸ ਉਡਾ ਦਿੱਤਾ, ਝੰਡਾ ਡਿੱਗਣ ਤੋਂ ਪਹਿਲਾਂ ਬਾਬਾ ਅਜੀਤ ਸਿੰਘ ਜੀ ਨੇ ਆ ਕੇ ਸੰਭਾਲ ਲਿਆ ਤੇ ਫ਼ੌਜਦਾਰ ਦਾ ਸਿਰ ਕਲਮ ਕਰ ਦਿੱਤਾ। ਨਿਸ਼ਾਨ ਸਾਹਿਬ ਨਾਲ ਸਿੱਖ ਸਿਧਾਂਤ, ਇਤਿਹਾਸ ਪਰੰਪਰਾ ਤੇ ਸਭ ਤੋਂ ਉੱਪਰ ਆਤਮਕ ਭਾਵਨਾਵਾਂ ਜੁੜੀਆਂ ਹੋਈਆਂ ਹਨ।

ਸਰਕਾਰੀ ਇਮਾਰਤਾਂ, ਸਰਕਾਰੀ ਦਫ਼ਤਰਾਂ, ਵੱਖ-ਵੱਖ ਦੇਸ਼ਾਂ ਦੇ ਸਫ਼ਾਰਤਖਾਨਿਆਂ ਤੇ, ਸਰਕਾਰੀ ਗੱਡੀਆਂ 'ਤੇ ਲੱਗੇ ਸੰਬੰਧਿਤ ਦੇਸ਼ਾਂ ਦੇ ਝੰਡੇ ਉਨ੍ਹਾਂ ਦੇਸ਼ਾਂ ਦੀ ਵਿਲੱਖਣਤਾ ਪ੍ਰਗਟ ਕਰਦੇ ਹਨ।

ਦੇਸ਼ ਦੀਆਂ ਸਰਹੱਦਾਂ 'ਤੇ ਝੰਡਾ ਚੜ੍ਹਾਉਣ ਤੇ ਉਤਾਰਨ ਦੀ ਬਕਾਇਦਾ ਮਰਯਾਦਾ

ਰੋਜ਼ਾਨਾ ਕੀਤੀ ਜਾਂਦੀ ਹੈ। ਅਟਾਰੀ ਸਰਹੱਦ ’ਤੇ ਰੋਜ਼ਾਨਾ ਝੰਡਾ ਉਤਾਰਨ ਦੀ ਰਸਮ ਦੇਖਣ ਲਈ ਹਜ਼ਾਰਾਂ ਦਰਸ਼ਕ ਜਾਂਦੇ ਹਨ। ਕੌਮੀ ਗਿਰਾਵਟ ਕਾਰਨ ਝੰਡਿਆਂ ਦੇ ਸਰੂਪ ਤੇ ਰੰਗ ਵੀ ਬਦਲ ਜਾਂਦੇ ਹਨ। ਝੰਡੇ ਦਾ ਲਾਉਣਾ, ਅੱਧਾ ਝੁਲਾਉਣਾ, ਨੀਵਾਂ ਕਰਨਾ, ਝੰਡਾ ਖੋਲ੍ਹਣਾ, ਜਾਤੀ ਦੇਸ਼ ਖਿੱਤੇ ਦੀ ਪ੍ਰਤੀਨਿੱਧਤਾ ਕਰਦਿਆਂ ਦੁੱਖ, ਸ਼ੋਕ, ਹਾਰ ਆਦਿ ਦੇ ਚਿੰਨ੍ਹ ਹਨ ਜੋ ਸੰਸਾਰਿਕ ਸ਼ਕਤੀ ਨੂੰ ਰੂਪਮਾਨ ਕਰਦੇ ਹਨ, ਪਰ ਸਿੱਖਾਂ ਦਾ ਕੌਮੀ ਨਿਸ਼ਾਨ ਸਾਹਿਬ ਸਿੱਖ ਕੌਮ ਵਾਂਗ ਹਰਖ-ਸੋਗ ਤੋਂ ਨਿਆਰਾ ਹੈ, ਇਹ ਚੜ੍ਹਦੀ ਕਲਾ ਦਾ ਪ੍ਰਤੀਕ ਹੈ ਤੇ ਹਰ ਸਮੇਂ ਹਰ ਤਰ੍ਹਾਂ ਦੇ ਹਲਾਤਾਂ ਵਿਚ ਉੱਚਾ ਝੂਲਦਾ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਝੂਲਦੇ ਨਿਸ਼ਾਨ ਸਾਹਿਬ ਦੇਗ-ਤੇਗ਼, ਮੀਰੀ-ਪੀਰੀ, ਧਰਮ ਤੇ ਰਾਜਨੀਤੀ ਅਤੇ ਸਿੱਖ ਕੌਮ ਦੀ ਚੜ੍ਹਦੀ ਕਲਾ ਦਾ ਪ੍ਰਤੀਕ ਹਨ, ਜੋ ਅੱਜ ਵੀ ਵਿਸ਼ਵ ਦੇ ਹਰ ਹਿੱਸੇ ਜਿੱਥੇ-ਜਿੱਥੇ ਵੀ ਗੁਰੂ ਨਾਨਕ ਨਾਮ ਲੇਵਾ ਸਿੱਖ ਵੱਸਦੇ ਹਨ, ਸ਼ਾਨ-ਓ-ਸ਼ੌਕਤ ਨਾਲ ਝੂਲ ਰਿਹਾ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ੨੦ ਅਗਸਤ, ੨੦੦੯ ਈ. ਤੋਂ ਆਦੇਸ਼ ਹੋ ਚੁੱਕਾ ਹੈ ਕਿ ਪਾਵਨ ਨਿਸ਼ਾਨ ਸਾਹਿਬ ਸਿਰਫ ਉੱਥੇ ਹੀ ਝੁਲਾਇਆ ਜਾ ਸਕਦਾ ਹੈ, ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇ, ਪਰੰਤੂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਨਿਰੰਤਰ ਸ਼ਿਕਾਇਤਾਂ ਪੁੱਜ ਰਹੀਆਂ ਹਨ ਕਿ ਕੁਝ ਅਜਿਹੀਆਂ ਨਿਵੇਕਲੀਆਂ ਥਾਵਾਂ ’ਤੇ ਕਬਜ਼ਾ ਕਰਨ ਅਤੇ ਅਗਿਆਨਤਾ ਕਾਰਨ ਪੱਕੇ ਤੌਰ ’ਤੇ ਨਿਸ਼ਾਨ ਸਾਹਿਬ ਝੁਲਾ ਦਿੱਤੇ ਜਾਂਦੇ ਹਨ, ਜਿੱਥੇ ਨਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ ਅਤੇ ਨਾ ਹੀ ਕੋਈ ਗੁਰਦੁਆਰਾ ਸਾਹਿਬ। ਇਹ ਕਾਰਵਾਈ ਪਵਿੱਤਰ ਨਿਸ਼ਾਨ ਸਾਹਿਬ ਦੀ ਬੇਅਦਬੀ ਕਰਨ ਵਾਲੀ ਹੈ। ਇਸ ਕਰਕੇ ਸਮੂਹ ਸੰਗਤਾਂ ਨੂੰ ਮੁੜ ਵਿਦਿਤ ਕੀਤਾ ਜਾਂਦਾ ਹੈ ਕਿ ਉਹ ਅਜਿਹੀਆਂ ਅਯੋਗ ਕਾਰਵਾਈਆਂ ਫੌਰੀ ਤੌਰ ’ਤੇ ਬੰਦ ਕਰਨ ਅਤੇ ਨਿਸ਼ਾਨ ਸਾਹਿਬ ਕੇਵਲ ਤੇ ਕੇਵਲ ਯੋਗ ਅਸਥਾਨਾਂ ’ਤੇ ਹੀ ਝੁਲਾਏ ਜਾਣ। ਉਲੰਘਣਾ ਕਰਨ ਵਾਲਿਆਂ ਦੇ ਖਿਲਾਫ਼ ਗੁਰਮਤਿ ਅਨੁਸਾਰ ਕਾਰਵਾਈ ਕੀਤੀ ਜਾਵੇਗੀ। ਨਿਸ਼ਾਨ ਸਾਹਿਬ ਕੌਮੀ ਮਾਣ-ਸ਼ਾਨ ਹੈ, ਇਸ ਦੀ ਦੁਰਵਰਤੋਂ ਖ਼ੁਦਗਰਜ਼ੀ ਵਾਸਤੇ ਕਦੇ ਵੀ ਕਿਸੇ ਹਾਲਾਤ ਵਿਚ ਨਹੀਂ ਕਰਨੀ ਚਾਹੀਦੀ। ਸਿੱਖੀ ਦਾ ਨਿਸ਼ਾਨ ਸਾਹਿਬ ਝੰਡਾ ਝਗੜਿਆਂ ਦਾ ਕਾਰਨ ਨਹੀਂ ਬਣਨਾ ਚਾਹੀਦਾ। ਸਾਨੂੰ ਖੁਦਗਰਜ਼ੀ ਤੋਂ ਉੱਪਰ ਉੱਠ ਕੇ ਕੌਮੀ ਮਾਣ-ਸਨਮਾਨ ਦਾ ਹਿੱਸਾ ਬਣਨਾ ਚਾਹੀਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ, ਮਹੱਲੇ, ਖ਼ਾਲਸਾ ਦਲ, ਜਥੇ, ਸਿੱਖ ਸੰਗਤ ਦੇ ਨਗਰ ਕੀਰਤਨ, ਨਿਹੰਗ ਸਿੰਘਾਂ ਦੇ ਦਲ ਦੀ ਰਵਾਨਗੀ ਸਮੇਂ ਸਭ ਤੋਂ ਪਹਿਲਾਂ ਨਿਸ਼ਾਨ ਸਾਹਿਬ ਦਾ ਹੋਣਾ ਜ਼ਰੂਰੀ ਮੰਨਿਆ ਗਿਆ ਹੈ:

*ਗਾਦੀਆ ਅਟੱਲ ਰਹੇਂ ਚੌਂਕੀਆਂ ਅਚੱਲ ਰਹੇਂ, ਬੁੰਗੇ ਝਲਾ ਝੱਲ ਰਹੇ ਪੂਰੇ ਉਤਸ਼ਾਹ ਕੇ।*
*ਲਾਗਤੇ ਦੀਵਾਨ ਰਹੇ ਗਾਵਤੇ ਸੁਜਾਨ ਰਹੇ, ਝੂਲਤੇ ਨਿਸ਼ਾਨ ਰਹੇਂ ਸਾਚੇ ਪਾਤਸ਼ਾਹ ਕੇ।*

*ਬਾਕੀ ਪੰਨਾ ੯੨ ’ਤੇ*

# ਰੇ ਮਨ ਐਸੋ ਕਰਿ ਸੰਨਿਆਸਾ

-ਡਾ. ਹਰਭਜਨ ਸਿੰਘ*

ਲੱਗਭਗ ੪੮ ਸਾਲ ਬਾਅਦ ਲੰਘੇ ੮ ਜੂਨ ਨੂੰ ਇਕ ਵਾਰ ਫਿਰ ਆਪਣੇ ਸਾਥੀਆਂ ਪ੍ਰੋ. ਕੁਲਵਿੰਦਰ ਸਿੰਘ, ਡਾ. ਸ਼ਰਨ ਕੌਰ ਅਤੇ ਬੀਬੀ ਮਨਜੀਤ ਕੌਰ ਨਾਲ ਗੋਦਾਵਰੀ ਦੇ ਉਸ ਪੁਲ਼ ਹੇਠ ਜਾਣ ਦਾ ਸੌਭਾਗ ਸਮਾਂ ਆਇਆ, ਜਿਸ ਦੇ ਨਿਰਮਾਣ ਸਮੇਂ ਜਵਾਨੀ ਦੇ ਸ਼ੁਰੂ ਵਿਚ ਹੀ ਲੱਗਭਗ ਸਾਢੇ ਚਾਰ ਮਹੀਨੇ ਪੂਰਾ ਦਿਨ 'ਸਤਿਨਾਮੁ ਵਾਹਿਗੁਰੂ' ਜਪਦਿਆਂ ਭਾਰੀ ਪੱਥਰ ਅਤੇ ਪਾਣੀ ਨਾਲ ਗਿੱਲੀ ਭਾਰੀ ਰੇਤ ਦੀਆਂ ਟੋਕਰੀਆਂ ਪੂਰਾ ਦਿਨ ਢੋਣ ਦੀ ਸੇਵਾ ਕਮਾਈ ਸੀ। ਅੱਜ ਹਰ ਯਾਦ ਫਿਰ ਸਾਹਮਣੇ ਸੀ। ਸ਼ਿਕਾਰ ਘਾਟ ਦੀ ਪਹਾੜੀ ਦੇ ਪੈਰਾਂ ਵਿਚ ਵੱਸੇ ਛੋਟੇ ਜਿਹੇ ਪਿੰਡ ਦਾ ਬਦਲਿਆ ਰੂਪ। ਛੋਟੇ ਜਿਹੇ ਸ਼ਿਕਾਰ ਘਾਟ ਗੁਰਦੁਆਰਾ ਸਾਹਿਬ ਦੀ ਥਾਂ ਵਿਸ਼ਾਲ ਸੰਗਮਰਮਰੀ ਇਮਾਰਤ। ਅੰਜਨੀ ਮੰਦਿਰ ਦਾ ਬਦਲਿਆ ਨਕਸ਼ਾ। ਗੋਦਾਵਰੀ ਦੇ ਬਦਲੇ ਕਿਨਾਰੇ। ਕੜਾਹਿਆਂ ਵਿਚ ਨਦੀ ਪਾਰ ਕਰਦੀ ਸੰਗਤ ਹੁਣ ਨਹੀਂ ਦਿਸਦੀ। ਘੀਆ ਕੱਦੂਆਂ ਨੂੰ ਜਾਲੀ ਵਿਚ ਇਕੱਤਰ ਕਰ ਕੇ ਉਸ ਦੇ ਆਸਰੇ ਨਦੀ ਪਾਰ ਕਰਦੇ ਮਰਹੱਟੇ ਹੁਣ ਨਜ਼ਰ ਨਹੀਂ ਆਉਂਦੇ। ਸਿੱਖਾਂ ਦੇ ਉਪਕਾਰ ਕਾਰਨ ਉਨ੍ਹਾਂ ਦਾ ਸੰਕਟ ਕੱਟਿਆ ਗਿਆ। ਪਰ ਸਥਾਨ ਉਹੋ ਹੈ। ਹਰ ਸਥਾਨ ਦੀ ਪਛਾਣ ਸਿਮਰਤੀ ਵਿਚ ਹੈ। ਸੇਵਾ ਦੀਆਂ ਸਖ਼ਤੀਆਂ ਯਾਦ ਹਨ। ਸੇਵਾ ਦਾ ਉਮਾਹ ਯਾਦ ਹੈ। ਬਾਬਾ ਸੂਰਤਾ ਸਿੰਘ, ਬਾਬਾ ਗੁਰਬਖ਼ਸ਼ ਸਿੰਘ ਭੇੜੂ, ਬਾਬਾ ਮੱਖਣ ਸਿੰਘ, ਬਾਬਾ ਉਜਾਗਰ ਸਿੰਘ, ਬਾਬਾ ਬੇਰੀਆਂ ਵਾਲੇ ਦੇ ਨਾਮ ਸਿਮਰਨ ਦੇ ਵਿਲੱਖਣ ਉਚਾਰਨ ਯਾਦ ਹਨ। ਕਿਨਾਰਿਆਂ ਦੀ ਪੁਰਾਣੀ ਰੂਪ-ਰੇਖਾ ਨਹੀਂ ਭੁੱਲੀ। ਉਸ ਸਮੇਂ ਨਾਂਦੇੜ ਵਾਲੀ ਤਰਫ਼ ਦੇ ਕਿਨਾਰੇ ਦਾ ਵੱਡਾ ਹਿੱਸਾ ਸੁੱਕਾ ਸੀ ਅਤੇ ਪਾਣੀ ਦਾ ਬਹਾਅ ਸ਼ਿਕਾਰ ਘਾਟ ਵੱਲ ਹੀ ਸੀ। ਸ਼ਿਕਾਰ ਘਾਟ ਵਾਲੇ ਪਾਸੇ ਨੰਗੀ ਥਾਂ 'ਤੇ ਹੁਣ ਵਾਂਗ ਹੀ ਪੱਥਰ ਸਨ, ਜਦੋਂ ਕਿ ਨਾਂਦੇੜ ਵਾਲੇ ਪਾਸੇ ਸੁੱਕੀ ਥਾਂ ਰੇਤ ਨਾਲ ਭਰੀ ਹੋਈ ਸੀ। ਹੁਣ ਪਾਣੀ ਦੋਹਾਂ ਤਰਫ਼ਾਂ ਵੱਲ ਫੈਲਿਆ ਹੋਇਆ ਹੈ। ਉਸ ਸਮੇਂ ਪਾਣੀ ਦਾ ਰੰਗ ਸਾਫ਼ ਸੀ, ਹੁਣ ਸ਼ਾਇਦ ਗੰਦਗੀ ਪ੍ਰਭਾਵ ਨਾਲ ਪਾਣੀ ਹਰੇ ਰੰਗ ਦਾ ਹੋ ਗਿਆ ਹੈ। ਨਾਂਦੇੜ ਵਾਲੇ ਪਾਸੇ ਦੇ ਕਿਨਾਰੇ 'ਤੇ ਗੰਨੇ ਦੇ ਖੇਤ ਅਜੇ ਵੀ ਉਂਜ ਹੀ ਹਨ, ਪਰ ਗੁਰਦੁਆਰਾ ਮਾਤਾ ਸਾਹਿਬ ਦੇਵਾਂ (ਮਾਤਾ ਸਾਹਿਬ ਕੌਰ) ਵਾਲੀ ਤਰਫ਼ ਦੇ ਸੰਘਣੇ ਜੰਗਲ ਜ਼ਾਲਮ ਮਨੁੱਖੀ ਕੁਹਾੜੀ ਦਾ ਬੁਰੀ ਤਰ੍ਹਾਂ ਸ਼ਿਕਾਰ ਹੋ ਚੁਕੇ ਹਨ।

ਅਸਲ ਵਿਚ ਗੁਰਦੁਆਰਾ ਸ਼ਿਕਾਰ ਘਾਟ, ਮਾਤਾ ਸਾਹਿਬ ਕੌਰ ਅਤੇ ਹੀਰਾ ਘਾਟ ਦੇ ਦਰਸ਼ਨ ਸੰਗਤ ਵਾਸਤੇ ਮੁਸ਼ਕਲ ਸਨ। ਇਨ੍ਹਾਂ ਤੀਕ ਪੁੱਜਣ ਵਾਸਤੇ ਨਾਂਦੇੜ ਤੋਂ ਰੇਲ ਗੱਡੀ ਪਕੜ ਕੇ ਮੁਗਟ ਜਾਂ ਮੁਦਖੇੜ ਆਉਣਾ ਪੈਂਦਾ ਸੀ। ਇੱਥੇ ਉਤਰ ਕੇ ਫਿਰ ਸੰਘਣੇ ਜੰਗਲ ਵਿੱਚੋਂ ਪੈਦਲ ਚੱਲ ਕੇ ਇਨ੍ਹਾਂ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਹੋ ਸਕਦੇ ਸਨ। ਇੰਵ ਯਾਤਰੀਆਂ ਨੂੰ ਭਾਰੀ ਕਸ਼ਟ ਸਹਿਣਾ ਪੈਂਦਾ ਸੀ। ਸਮੱਸਿਆ ਦੇ ਹੱਲ ਵਾਸਤੇ

*੨੦, ਪ੍ਰੀਤਮ ਰੋਡ, ਡੇਹਰਾਦੂਨ। ਮੋ: +੯੧੯੯੯੭੧-੩੯੫੩੯, +੯੧੮੪੨੭੯-੫੫੭੨੭

੧੯੬੩ ਈ. ਵਿਚ ਕਾਰ-ਸੇਵਾ ਦੇ ਸੰਸਥਾਪਕ ਸੰਤ ਗੁਰਮੁਖ ਸਿੰਘ ਦੇ ਨਿਕਟਵਰਤੀ ਬਾਬਾ ਜੀਵਨ ਸਿੰਘ ਅਤੇ ਬਾਬਾ ਦਲੀਪ ਸਿੰਘ ਜੀ ਨੇ ਸ਼ਿਕਾਰ ਘਾਟ ਦੇ ਨੇੜੇ ਗੋਦਾਵਰੀ ਨਦੀ ਉੱਤੇ ਪੁਲ਼ ਬਣਾਉਣ ਦੀ ਸੇਵਾ ਅਰੰਭ ਕੀਤੀ। ਉਨ੍ਹਾਂ ਸਮਿਆਂ ਵਿਚ ਇਸ ਸਥਾਨ ਉੱਤੇ ਪੁਲ਼ ਬਣਾਉਣਾ ਕੋਈ ਅਸਾਨ ਕੰਮ ਨਹੀਂ ਸੀ। ਕਿਹਾ ਜਾਂਦਾ ਹੈ ਕਿ ਅੰਗਰੇਜ਼ਾਂ ਨੇ ਵੀ ਇੱਥੇ ਪੁਲ਼ ਬਣਾਉਣ ਦਾ ਵਿਚਾਰ ਬਣਾਇਆ ਸੀ, ਪਰ ਇਸ ਖ਼ਰਚੀਲੀ ਯੋਜਨਾ ਨੂੰ ਸਿਰੇ ਨਹੀਂ ਚੜ੍ਹਾਇਆ। ਬਾਬਾ ਜੀਵਨ ਸਿੰਘ ਜੀ ਦੱਸਿਆ ਕਰਦੇ ਸਨ ਕਿ ਜਦੋਂ ਉਨ੍ਹਾਂ ਇਸ ਸੇਵਾ ਵਾਸਤੇ ਸ਼ਿਕਾਰ ਘਾਟ ਆਣ ਡੇਰਾ ਲਾਇਆ ਅਤੇ ਸਰਕਾਰੀ ਅਧਿਕਾਰੀਆਂ ਕੋਲ ਇਸ ਕਾਰਜ ਵਾਸਤੇ ਪਹੁੰਚ ਕੀਤੀ, ਤਾਂ ਉਹ ਬਹੁਤ ਹੈਰਾਨ ਹੋਏ, ਕਿ ਇਕ ਟੁੱਟੀ ਜਿਹੀ ਜੀਪ ਲੈ ਕੇ ਆਏ ਇਹ ਦੋ ਖੱਦਰਧਾਰੀ ਸੰਤ ਗੋਦਾਵਰੀ ਉੱਤੇ ਪੁਲ਼ ਬਣਾਉਣ ਦਾ ਸੁਪਨਾ ਕਿਵੇਂ ਲੈ ਸਕਦੇ ਹਨ? ਉਹ ਕਹਿਣ ਲੱਗੇ "ਅਰੇ ਬਾਬਾ ਜੀ ਯਹਾਂ ਤੋਂ ਸਰਕਾਰ ਨਹੀਂ ਪੁਲ਼ ਬਨਾ ਸਕੀ। ਨਾ ਤੁਮ੍ਹਾਰੇ ਪਾਸ ਗਾੜੀਆਂ ਹੈਂ, ਨਾ ਕੋਈ ਕਰੇਨ ਹੈ, ਨਾ ਕੋਈ ਮਸ਼ੀਨ ਹੈ, ਨਾ ਕੋਈ ਇੰਜੀਨੀਅਰ। ਇਤਨਾ ਪੈਸਾ ਕਹਾਂ ਸੇ ਲਾਓਗੇ? ਯਹਾਂ ਦਿਨ-ਰਾਤ ਕਾਮ ਕਰਨੇ ਕੇ ਲਿਯੇ ਸੈਂਕੜੋਂ ਮਜ਼ਦੂਰ ਚਾਹੀਏ।" ਬਾਬਾ ਜੀ ਨੇ ਦੱਸਿਆ ਕਿ ਜਦੋਂ ਉਹ ਅਜਿਹੀਆਂ ਗੱਲਾਂ ਕਰਨ ਤੋਂ ਨਾ ਰੁਕੇ, ਤਾਂ ਅਸਾਂ ਕਿਹਾ, "ਹਮ ਗੁਰੂ ਨਾਨਕ ਕੇ ਸਿੱਖ ਹੈਂ। ਯਹਾਂ ਸੋਨੇ ਕਾ ਪੁਲ਼ ਭੀ ਬਾਂਧ ਸਕਤੇ ਹੈਂ, ਮਗਰ ਹਮੇਂ ਡਰ ਹੈ ਕਿ ਮਰਹੱਟਾ ਲੋਗ ਸੋਨਾ ਤੋੜ ਕੇ ਘਰ ਲੇ ਜਾਏਂਗੇ।" ਇਹ ਜਵਾਬ ਸੁਣ ਕੇ ਅਧਿਕਾਰੀ ਹੈਰਾਨ ਰਹਿ ਗਏ। ਬਾਬਾ ਜੀਵਨ ਸਿੰਘ ਦੱਸਿਆ ਕਰਦੇ ਸੀ ਕਿ ਬੰਬਈ ਦੇ ਇਕ ਇਕੱਲੇ ਸਿੱਖ ਨੇ ਕਿਹਾ ਕਿ ਉਹ ਪੁਲ਼ ਬਣਾਉਣ ਦਾ ਪੂਰਾ ਖਰਚ ਇਕੱਲਾ ਦੇਂਦਾ ਰਹੇਗਾ, ਉਗਰਾਹੀ ਦੀ ਜ਼ਰੂਰਤ ਨਹੀਂ, ਪਰ ਬਾਬਾ ਜੀ ਨੇ ਕਿਹਾ "ਗੁਰਮੁਖਾ! ਚਾਰ ਪੁਲ਼ਾਂ ਦੇ ਪੈਸੇ ਦਾਨ ਕਰ ਦੇਵੇਂ, ਤਾਂ ਵੀ ਪੁਲ਼ ਤੇਰੇ ਨਾਮ 'ਤੇ ਨਹੀਂ, ਸੰਗਤ ਦੀ ਮਾਇਆ ਨਾਲ ਬਣੇਗਾ ਸੰਗਤ ਦੀ ਕਾਰ ਭੇਟ ਰੂਪ ਵਿਚ ਆਈ ਪਾਈ-ਪਾਈ ਵੀ ਉਤਨੀ ਕੀਮਤੀ ਹੈ, ਜਿਤਨੇ ਤੇਰੇ ਲੱਖਾਂ ਰੁਪਏ।" ਸੁਣਨ ਵਿਚ ਆਇਆ ਸੀ ਕਿ ਪੁਲ਼ ਦੇ ਨਿਰਮਾਣ ਵਾਸਤੇ ਪੂਰਾ ਸੀਮੈਂਟ ਇੱਕੋ ਸਿੱਖ ਦੇਂਦਾ ਸੀ ਅਤੇ ਸਾਰਾ ਸਰੀਆ ਵੀ ਇੱਕੋ ਸਿੱਖ ਦੇਂਦਾ ਸੀ, ਪਰ ਉਨ੍ਹਾਂ ਸਿੱਖਾਂ ਦੇ ਅਸਾਂ ਨਾਮ ਕਦੇ ਨਹੀਂ ਸੀ ਸੁਣੇ। ਸ੍ਰੀ ਵਸੰਤ ਰਾਓ ਨਾਇਕ ਉਸ ਵੇਲੇ (੧੯੬੩ ਤੋਂ ੧੯੭੫ ਈ. ਤੀਕ) ਮਹਾਂਰਾਸ਼ਟਰ ਦੇ ਮੁੱਖ ਮੰਤਰੀ ਸਨ। ਕਿਸਮਤ ਨਾਲ ਉਹ ਵਣਜਾਰੇ ਸਿੱਖ ਸਨ, ਉਨ੍ਹਾਂ ਦਾ ਪਿੰਡ ਨਾਗਪੁਰ ਤੋਂ ਕੁਝ ਦੂਰੀ 'ਤੇ ਕੋਂਢਾਲੀ ਦੇ ਨੇੜੇ ਹੈ, ਜਿਸ ਦਾ ਨਾਮ ਹੁਣ ਉਨ੍ਹਾਂ ਦੇ ਨਾਮ 'ਤੇ ਹੀ ਵਸੰਤ ਨਗਰ ਹੈ। ਮੈਂ ਇਹ ਨਗਰ ਵੇਖਿਆ ਹੋਇਆ ਹੈ। ਗੁਰਦੁਆਰਾ ਉਨ੍ਹਾਂ ਦੇ ਪੁਸ਼ਤੈਨੀ ਘਰ ਦੇ ਨਜ਼ਦੀਕ ਹੀ ਸੀ। ਇਸ ਕਾਰਨ ਸੰਤ ਜੀਵਨ ਸਿੰਘ-ਦਲੀਪ ਸਿੰਘ ਦੀ ਕਾਰ-ਸੇਵਾ ਨੂੰ ਸਰਕਾਰ ਵੱਲੋਂ ਪੂਰਾ ਸਮਰੱਥਨ ਪ੍ਰਾਪਤ ਸੀ। ਕਈ ਪ੍ਰਕਾਰ ਦੇ ਟੈੱਕਸਾਂ ਤੋਂ ਛੋਟ ਸੀ। ਅਸੀਂ ਵੇਖਦੇ ਸੀ ਕਿ ਕਦੇ-ਕਦੇ ਨਾਇਕ ਸਾਹਿਬ ਬਹੁਤ ਸ਼ਰਧਾ ਨਾਲ ਪੂਰੇ ਪਰਵਾਰ ਸਹਿਤ ਸ਼ਿਕਾਰ ਘਾਟ ਆ ਕੇ ਬਾਬਾ ਜੀ ਦੇ ਦਰਸ਼ਨ ਕਰਦੇ ਸਨ। ਬਾਬਾ ਜੀ ਦੇ ਨਾਲ ਉਨ੍ਹਾਂ ਦੇ ਮੰਜੇ ਉੱਤੇ ਹੀ ਬੈਠ ਜਾਂਦੇ।

ਅੱਜ-ਕਲ੍ਹ ਦੋ ਵਿਅਕਤੀ ਇੱਕੋ ਡੇਰੇ ਦੇ ਮੁਖੀ ਹੋਣੇ ਮੁਸ਼ਕਲ ਹਨ। ਹਾਂ, ਰਿਸ਼ੀਕੇਸ਼ ਵਾਲੇ ਨਿਰਮਲੇ ਗੁਰਮੁਖ ਸੰਤ ਰਾਮ ਸਿੰਘ ਅਤੇ ਸੰਤ ਜੋਧ ਸਿੰਘ ਜੀ ਇਸ ਕਥਨ ਦਾ

ਅਪਵਾਦ ਜ਼ਰੂਰ ਹਨ। ਸੰਤ ਜੀਵਨ ਸਿੰਘ ਅਤੇ ਸੰਤ ਦਲੀਪ ਸਿੰਘ ਜੀ ਦੋਹਾਂ ਵਿੱਚੋਂ ਕੋਈ ਵੱਡਾ-ਛੋਟਾ ਨਹੀਂ ਸੀ। ਦੋਵੇਂ ਇਕ-ਦੂਜੇ ਨੂੰ ਜਥੇਦਾਰ ਜੀ ਕਹਿ ਕੇ ਸੰਬੋਧਨ ਕਰਦੇ ਸਨ। ਅਥਾਹ ਪਿਆਰ ਅਤੇ ਉੱਚਤਮ ਤਾਲਮੇਲ ਦੀ ਮੂਰਤ ਸਨ ਉਹ ਦੋਵੇਂ ਮਹਾਂਪੁਰਖ। ਬਾਬਾ ਦਲੀਪ ਸਿੰਘ ਜੀ ਸ਼ਿਕਾਰ ਘਾਟ ਰਹਿ ਕੇ ਕਾਰ-ਸੇਵਾ ਦੀ ਨਿਗਰਾਨੀ ਕਰਦੇ ਸਨ, ਜਦੋਂ ਕਿ ਬਾਬਾ ਜੀਵਨ ਸਿੰਘ ਜੀ ਉਗਰਾਹੀ ਕਰਨ ਅਤੇ ਕਾਰ-ਸੇਵਕਾਂ ਨੂੰ ਸੇਵਾ ਲਈ ਭੇਜਣ ਵਾਸਤੇ ਵੱਖ-ਵੱਖ ਥਾਂਵਾਂ ਦਾ ਭ੍ਰਮਣ ਕਰਦੇ ਸਨ। ਕਦੇ-ਕਦੇ ਕੁਝ ਦਿਨਾਂ ਲਈ ਸ਼ਿਕਾਰ ਘਾਟ ਆ ਜਾਂਦੇ ਸਨ। ਉਸ ਸਮੇਂ ਬਾਬਾ ਹਰੀ ਸਿੰਘ, ਬਾਬਾ ਫ਼ੌਜਾ ਸਿੰਘ, ਬਾਬਾ ਸ਼ੀਸ਼ਾ ਸਿੰਘ, ਬਾਬਾ ਹਰਬੰਸ ਸਿੰਘ, ਬਾਬਾ ਚਰਨ ਸਿੰਘ, ਬਾਬਾ ਜਗਤਾਰ ਸਿੰਘ, ਬਾਬਾ ਬਖ਼ਸ਼ੀਸ਼ ਸਿੰਘ, ਬਾਬਾ ਅਮਰੀਕ ਸਿੰਘ, ਬਾਬਾ ਗੁਰਮੇਲ ਸਿੰਘ ਫੂਲ ਅਤੇ ਬਾਬਾ ਸ਼ਹੀਦ ਆਦਿ ਹੋਰ ਪ੍ਰਮੁੱਖ ਜਥੇਦਾਰ ਸਨ। ਕੁਝ ਹੋਰ ਵੀ ਹੋਣਗੇ, ਜਿਨ੍ਹਾਂ ਦੇ ਨਾਮ ਹੁਣ ਸਿਮਰਤੀ ਵਿਚ ਨਹੀਂ ਹਨ। ਸੰਗਤ ਨੂੰ ਭੇਜਣ ਅਤੇ ਉਗਰਾਹੀ ਕਰਨ ਲਈ ਉਨ੍ਹਾਂ ਦਾ ਹੈੱਡ-ਕੁਆਟਰ ਪਿਹੋਵਾ (ਹਰਿਆਣਾ) ਵਿਖੇ ਸੀ। ਜੋ ਸਿੱਖ ਕਾਰ-ਸੇਵਾ ਲਈ ਤਿਆਰ ਹੁੰਦੇ, ਉਨ੍ਹਾਂ ਨੂੰ ਪਹਿਲਾਂ ਪਿਹੋਵਾ ਇਕੱਠੇ ਕੀਤਾ ਜਾਂਦਾ। ਇੱਥੋਂ ਇਕ ਗਰੁੱਪ ਬਣਾ ਕੇ ਕੁਰੂਕਸ਼ੇਤਰ ਤੋਂ ਗੱਡੀ ਰਾਹੀਂ ਰਵਾਨਾ ਕੀਤਾ ਜਾਂਦਾ। ਨਾਂਦੇੜ ਜਾ ਕੇ ਰਾਤ ਕਾਰ-ਸੇਵਾ ਦੇ ਡੇਰੇ ਵਿਚ ਰੱਖਿਆ ਜਾਂਦਾ ਅਤੇ ਅਗਲੀ ਸਵੇਰ ਚਾਹ ਅਤੇ ਲੰਗਰ ਵਾਲੀ ਜੀਪ ਰਾਹੀਂ ਸ਼ਿਕਾਰ ਘਾਟ ਪਹੁੰਚਾਇਆ ਜਾਂਦਾ। ਸ਼ਿਕਾਰ ਘਾਟ ਪੁੱਜਣ 'ਤੇ ਸੇਵਕਾਂ ਦੇ ਵਸਤਰ ਅਤੇ ਹੋਰ ਸਾਮਾਨ ਜਮ੍ਹਾਂ ਕਰਵਾ ਲਿਆ ਜਾਂਦਾ ਅਤੇ ਖੱਦਰ ਦੀਆਂ ਕੁੜਤੀਆਂ, ਖੱਦਰ ਦੇ ਸਾਫ਼ੇ ਆਦਿ ਦੇ ਦਿੱਤੇ ਜਾਂਦੇ। ਹਰ ਕਾਰ-ਸੇਵਕ ਲਈ ਤਿੰਨ ਮਹੀਨੇ ਸੇਵਾ ਕਰਨੀ ਜ਼ਰੂਰੀ ਸੀ। ਤਿੰਨ ਮਹੀਨੇ ਬਾਅਦ ਸੇਵਕਾਂ ਦਾ ਗਰੁੱਪ ਰਾਤ ਦੇ ਲੰਗਰ ਤੋਂ ਬਾਅਦ ਬਾਬਾ ਜੀ ਕੋਲ ਘਰ ਵਾਪਸੀ ਲਈ ਆਗਿਆ ਮੰਗਣ ਜਾਂਦਾ। ਬਾਬਾ ਹਰਿਬੰਸ ਸਿੰਘ ਸੇਵਕਾਂ ਦੇ ਸ਼ਿਕਾਰ ਘਾਟ ਪਹੁੰਚਣ ਦਾ ਰਿਕਾਰਡ ਲੈ ਕੇ ਜਾਂਦੇ, ਕਿਉਂਕਿ ਹਿਸਾਬ-ਕਿਤਾਬ ਸਾਰਾ ਉਨ੍ਹਾਂ ਕੋਲ ਹੀ ਹੁੰਦਾ ਸੀ। ਬਾਬਾ ਜੀ ਹੋਰ ਸੇਵਾ ਲਈ ਪ੍ਰੇਰਨਾ ਦਿੰਦੇ, ਪਰ ਬਹੁਤੇ ਸੇਵਕ ਘਰ ਪਰਤਣ ਲਈ ਬੇਨਤੀ ਕਰਦੇ, ਤਾਂ ਬਾਬਾ ਜੀ ਪੰਜ ਦਿਨ ਹੋਰ ਸੇਵਾ ਕਰਨ ਵਾਸਤੇ ਕਹਿੰਦੇ। ਪੰਜ ਦਿਨ ਬਾਅਦ ਫਿਰ ਬਾਬਾ ਜੀ ਤੋਂ ਆਗਿਆ ਮੰਗੀ ਜਾਂਦੀ। ਹੁਕਮ ਹੁੰਦਾ ਸਵੇਰੇ ਅੰਮ੍ਰਿਤ ਵੇਲੇ ਮਾਤਾ ਸਾਹਿਬ ਕੌਰ ਅਤੇ ਹੀਰਾ ਘਾਟ ਗੁਰਦੁਆਰਿਆਂ ਦੇ ਦਰਸ਼ਨ ਕਰ ਕੇ ਲੰਗਰ ਵੇਲੇ ਤੀਕ ਪਰਤ ਆਉਣਾ। ਲੰਗਰ ਵਾਲੀ ਜੀਪ ਉੱਤੇ ਸੇਵਕ ਸੰਗਤ ਨੂੰ ਹਜ਼ੂਰ ਸਾਹਿਬ ਲਿਆਇਆ ਜਾਂਦਾ। ਕਾਰ-ਸੇਵਾ ਦੇ ਡੇਰੇ ਵਿਚ ਰਹਿ ਕੇ ੨-੩ ਦਿਨ ਲੋਕਲ ਗੁਰਦੁਆਰਿਆਂ ਦੇ ਦਰਸ਼ਨ ਕੀਤੇ ਜਾਂਦੇ। ਫਿਰ ਕਿਸੇ ਸਮਝਦਾਰ ਜਥੇਦਾਰ ਵੱਲੋਂ ਟਿਕਟਾਂ ਦਾ ਪ੍ਰਬੰਧ ਕਰ ਕੇ ਇਕ ਸਿਆਣੇ ਵਿਅਕਤੀ ਦੀ ਦੇਖ-ਰੇਖ ਵਿਚ ਰੇਲ ਗੱਡੀ ਰਾਹੀਂ ਪੰਜਾਬ/ਹਰਿਆਣੇ ਵੱਲ ਰਵਾਨਾ ਕੀਤਾ ਜਾਂਦਾ।

ਇੱਥੇ ਇਹ ਦੱਸਿਆ ਜਾਣਾ ਜ਼ਰੂਰੀ ਹੈ, ਕਿ ਬਾਬਾ ਜੀ ਨਾਲ ਹੋਏ ਲਿਖਿਤ ਵਾਇਦੇ ਤਹਿਤ ਸੰਗਤ ਵਾਸਤੇ ਲੰਗਰ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵੱਲੋਂ ਅਤੇ ਚਾਹ ਗੁਰਦੁਆਰਾ ਲੰਗਰ ਸਾਹਿਬ ਵੱਲੋਂ ਜਾਂਦੀ ਸੀ। ਹਰ ਵਕਤ ਔਸਤਨ ਤਿੰਨ ਸੌ ਦੇ ਕਰੀਬ ਸੇਵਕ ਸੇਵਾ-ਸਥਾਨ ਉੱਤੇ ਮੌਜੂਦ ਰਹਿੰਦੇ ਸਨ। ਜਿਨ੍ਹਾਂ ਨੂੰ ਸਖਤ ਜ਼ਾਬਤੇ ਵਿਚ ਰਹਿਣਾ ਪੈਂਦਾ ਸੀ।

ਸਵੇਰੇ ੩ ਵਜ ਕੇ ੪੫ ਮਿੰਟ 'ਤੇ ਬਾਬਾ ਸ਼ੀਸ਼ਾ ਸਿੰਘ ਜਗਾਉਣ ਆ ਜਾਂਦੇ। ਕਾਰ-ਸੇਵਾ ਦਾ ਡੇਰਾ ਪਹਾੜੀ ਦੀ ਸਿਖਰ ਉੱਤੇ ਸੀ, ਜਿੱਥੇ ਪਾਣੀ ਦਾ ਪ੍ਰਬੰਧ ਕਰਨਾ ਅਸਾਨ ਨਹੀਂ ਸੀ। ਜ਼ਮੀਨ ਉੱਤੇ ਬਣੀ ਪਾਣੀ ਦੀ ਇਕ ਛੋਟੀ ਜਿਹੀ ਟੈਂਕੀ ਤੋਂ ਕੁਰਲਾ ਕਰ ਕੇ ਮੂੰਹ ਹੱਥ ਧੋ ਲਿਆ ਜਾਂਦਾ। ਕੁਝ ਸਿਆਣੀ ਉਮਰ ਦੇ ਉੱਦਮੀ ਵਿਅਕਤੀ ਹੋਰ ਪਹਿਲਾਂ ਉਠ ਕੇ ਹੇਠਾਂ ਗੋਦਾਵਰੀ ਵਿੱਚੋਂ ਇਸ਼ਨਾਨ ਕਰ ਆਉਂਦੇ। ਸਵਾ ਚਾਰ ਜਾਂ ਸਾਢੇ ਚਾਰ ਵਜੇ ਨਾਮ ਸਿਮਰਨ ਸ਼ੁਰੂ ਹੋ ਜਾਂਦਾ। ਨਾਮ ਸਿਮਰਨ ਬੈਠ ਕੇ ਨਹੀਂ ਪੈਦਲ ਚੱਲ ਕੇ ਕਰਨਾ ਪੈਂਦਾ ਸੀ, ਤਾਂ ਕਿ ਨੀਂਦ ਕਾਰਨ ਕੋਈ ਸੌਂ ਨਾ ਜਾਵੇ। ਕੋਈ ਟਰਾਲੀ, ਮੰਜਾ ਆਦਿ ਵਸਤੂ ਵਿਚਕਾਰ ਰੱਖ ਲਈ ਜਾਂਦੀ। ਦੋ ਗਰੁੱਪ ਬਣਾ ਕੇ ਅੱਗੇ-ਪਿੱਛੇ ਬੋਲਦਿਆਂ ਉਸ ਵਸਤੂ ਦੇ ਦੁਆਲੇ ਚੱਕਰ ਲਗਾਏ ਜਾਂਦੇ। ਸ਼ਿਕਾਰ ਘਾਟ ਵਿਖੇ ਹੁਣ ਇਸ ਨਾਮ ਜਪਣ ਸਥਾਨ ਦੀ ਯਾਦਗਾਰ ਇਕ ਗੋਲ ਚੱਕਰ ਬਣਾ ਕੇ ਸਦੀਵੀ ਕੀਤੀ ਗਈ ਹੈ। ਜਦੋਂ ਨਾਮ ਜਪਣ ਦੀ ਅਵਾਜ਼ ਥੋੜ੍ਹੀ ਧੀਮੀ ਹੁੰਦੀ, ਤਾਂ ਬਾਬਾ ਜੀ ਆ ਜਾਂਦੇ। ਕਹਿੰਦੇ, "ਮੂੰਹ ਵਿਚ ਹੱਥ ਮਾਰ ਕੇ ਵੇਖੋ। ਚੋਰ ਬਹੁਤ ਘੁੰਮਦੇ ਹਨ, ਰਾਤ ਕਿਸੇ ਜੀਭ ਚੋਰੀ ਤਾਂ ਨਹੀਂ ਕਰ ਲਈ।" ਫਿਰ ਕਹਿੰਦੇ "ਓਏ ਭਲੇ ਲੋਕੋ! ਇਸ ਪਹਾੜੀ ਦੇ ਆਲੇ-ਦੁਆਲੇ ਰਹਿੰਦੇ ਜੀਵਾਂ ਦੀ ਗਤੀ ਤੁਹਾਡੇ ਨਾਮ ਸਿਮਰਨ ਨੇ ਕਰਨੀ ਹੈ। ਤੁਸੀਂ ਚੁਪ ਕਰ ਗਏ, ਤਾਂ ਉਹ ਕਿਵੇਂ ਤਰਣਗੇ?" ਲੱਗਭਗ ਡੇਢ ਘੰਟਾ ਨਾਮ ਜਪਣ ਬਾਅਦ ਚਾਹ ਲਈ ਅਵਾਜ਼ ਪੈ ਜਾਂਦੀ। ਚਾਹ ਨਾਲ ਰਾਤ ਦਾ ਬਚਿਆ ਇਕ-ਅੱਧ ਪਰਸ਼ਾਦਾ, ਕਦੇ ਕੇਲਾ ਜਾਂ ਕਦੇ ਕੁਝ ਖਜੂਰਾਂ ਮਿਲ ਜਾਂਦੀਆਂ। ਸੂਰਜ ਚੜ੍ਹਣ ਤੀਕ ਸੰਗਤ ਸੇਵਾ-ਸਥਾਨ ਉੱਤੇ ਪਹੁੰਚ ਜਾਂਦੀ। ਪੁਲ਼ ਦਾ ਨਿਰਮਾਣ ਸ਼ਿਕਾਰ ਘਾਟ ਵਾਲੇ ਪਾਸਿਓਂ ਸ਼ੁਰੂ ਹੋਇਆ ਸੀ। ਜਦੋਂ ੧੯੬੮-੬੯ ਈ. ਵਿਚ ਮੈਂ ਉੱਥੇ ਸੇਵਕ ਦੇ ਰੂਪ ਵਿਚ ਪੁੱਜਿਆ ਸੀ, ਤਾਂ ਨਾਂਦੇੜ ਵਾਲੀ ਤਰਫ਼ ਦੇ ਆਖ਼ਰੀ ਇਕ ਦੋ ਪਿੱਲਰ ਬਣ ਰਹੇ ਸਨ। ਚਾਰ ਕੁ ਲੈਂਟਰ ਪੈਣੇ ਬਾਕੀ ਸਨ। ਇਸ ਲਈ ਸੰਗਤ ਨੂੰ ਹਰ ਰੋਜ਼ ਨਦੀ ਪਾਰ ਕਰਨੀ ਪੈਂਦੀ ਸੀ। ਦੋਵੇਂ ਵੇਲੇ ਨਦੀ ਪਾਰ ਕਰਨ ਵਾਸਤੇ ਵੱਡੇ ਗੋਲ ਕੜਾਹਿਆਂ ਦੀ ਕਿਸ਼ਤੀ ਵਜੋਂ ਵਰਤੋਂ ਕੀਤੀ ਜਾਂਦੀ ਸੀ। ਇਕ ਕੜਾਹਾ ਇਕ ਵਕਤ ਲੱਗਭਗ ੨੫ ਕੁ ਬੰਦੇ ਪਾਰ ਲਗਾ ਸਕਦਾ ਸੀ। ਇਹੋ ਕੜਾਹੇ ਸੀਮੈਂਟ, ਸਰੀਆ ਆਦਿ ਢੋਣ ਵਾਸਤੇ ਵਰਤੇ ਜਾਂਦੇ ਸਨ। ਪਾਰ ਲਗਦਿਆਂ ਹੀ ਸਿਰ ਉੱਤੇ ਟੋਕਰੀ ਜਾਂ ਹੱਥਾਂ ਵਿਚ ਕਹੀ ਅਤੇ ਜ਼ੁਬਾਨ ਉੱਤੇ ਸਤਿਨਾਮ-ਵਾਹਿਗੁਰੂ। ਸਾਰੇ ਦਿਨ ਦੀ ਇਹੋ ਕਾਰ ਸੀ। ਦੁਪਹਿਰ ਨੂੰ ਨਾਂਦੇੜ ਤੋਂ ਲੰਗਰ ਦੀ ਜੀਪ ਆਉਂਦੀ ਤਾਂ ਤਿਆਰੀ ਕਰ ਕੇ ਲੰਗਰ ਲਈ ਅਵਾਜ਼ ਪੈਂਦੀ। ਲੰਗਰ ਛਕ ਕੇ ਫਿਰ ਸੇਵਾ ਅਰੰਭ ਹੋ ਜਾਂਦੀ। ਸ਼ਾਮ ਨੂੰ ਚਾਹ ਛਕਾਈ ਜਾਂਦੀ ਅਤੇ ਫਿਰ ਸੂਰਜ ਛਿਪਣ ਨਾਲ ਸੇਵਾ ਦੀ ਸਮਾਪਤੀ ਹੁੰਦੀ। ਜੇਕਰ ਲੈਂਟਰ ਪੈਣਾ ਹੁੰਦਾ, ਫਿਰ ਦੇਰ ਰਾਤ ਤੀਕ ਵੀ ਸੇਵਾ ਚੱਲਦੀ। ਗੋਦਾਵਰੀ ਵਿਚ ਹੱਥ-ਮੂੰਹ ਧੋ ਕੇ ਖੱਦਰ ਦੀਆਂ ਕੁੜਤੀਆਂ ਵਾਲੇ ਕਾਰ-ਸੇਵਕ ਡੇਰੇ ਪਰਤ ਪੈਂਦੇ ਸਨ। ਲੰਗਰ ਦੀ ਪੰਗਤ ਵਿਚ ਬੈਠ ਕੇ ਡੇਢ ਘੰਟਾ ਨਾਮ ਸਿਮਰਨ ਕਰਨ ਬਾਅਦ ਰਾਤ ਦਾ ਲੰਗਰ ਛਕ ਕੇ ਅਸਥਾਈ ਬੈਰਕਾਂ ਵਿਚ ਚਲੇ ਜਾਂਦੇ। ਜਲਦੀ ਹੀ ਬਾਬਾ ਸ਼ੀਸ਼ਾ ਸਿੰਘ ਲਾਈਟ ਬੰਦ ਕਰ ਕੇ ਚੇਤਾਵਨੀ ਦੇ ਜਾਂਦੇ ਕਿ ਚੁਪ-ਚਾਪ ਸੌਂ ਜਾਵੋ, ਕੋਈ ਗੱਲ ਨਹੀਂ ਕਰੇਗਾ।

ਮੈਂ ਉੱਪਰ ਕੜਾਹਿਆਂ ਵਿੱਚੋਂ ਨਦੀ ਪਾਰ ਕਰਨ ਬਾਰੇ ਲਿਖਿਆ ਹੈ। ਇਹ ਵੀ

ਦੱਸ ਦੇਵਾਂ ਕਿ ਕਾਰ-ਸੇਵਾ ਵਾਲੇ ਬਾਬਾ ਜੀ ਨੇ ਹੁਣ ਵਾਲੇ ਪੁਲ਼ ਦੇ ਲੱਗਭਗ ਹੇਠ ਸ਼ਿਕਾਰ ਘਾਟ ਵਾਲੇ ਪਾਸੇ ਛੋਟੇ ਪਿੱਲਰ ਵੀ ਬਣਾਏ ਸੀ। ਹੁਣ ਵੀ ਕੁਝ ਦਿਸਦੇ ਹਨ, ਕੁਝ ਪਾਣੀ ਵਿਚ ਡੁੱਬੇ ਹੋਏ ਹਨ। ਜਦੋਂ ਨਦੀ ਵਿਚ ਪਾਣੀ ਘੱਟ ਹੁੰਦਾ, ਤਾਂ ਨਾਂਦੇੜ ਵਾਲੇ ਪਾਸੇ ਨਦੀ ਵਿਚ ਮਿੱਟੀ ਪਾ ਕੇ ਬੰਨ੍ਹ ਬਣਾ ਲਿਆ ਜਾਂਦਾ। ਪਿੱਲਰਾਂ ਉੱਤੇ ਜਾਲੀਆਂ ਦੀ ਛੱਤ ਪਾ ਦਿੱਤੀ ਜਾਂਦੀ ਅਤੇ ਸੰਗਤ ਅਰਾਮ ਨਾਲ ਨਦੀ ਵਿੱਚੋਂ ਪਾਰ ਲੰਘ ਜਾਂਦੀ। ਬਾਬਾ ਜੀ ਕੋਲ ਉਸ ਵੇਲੇ ਸ਼ਿਕਾਰ ਘਾਟ ਵਿਖੇ ੪ ਟਰੱਕ ਸਨ। ਤਿੰਨ ਲੇਲੈਂਡ (Leyland) ਅਤੇ ਇਕ ਬੈਡਫੋਰਡ (ਜਿਸ ਨੂੰ ਸੰਗਤ ਲੰਡੂ ਟਰੱਕ ਕਹਿੰਦੀ ਸੀ)। ਬੈਡਫੋਰਡ ਗੱਡੀ ਬਾਬਾ ਲੀਡਰ ਚਲਾਇਆ ਕਰਦਾ ਸੀ। ਵੇਖਣ ਨੂੰ ਬਾਬਾ ਲੀਡਰ ਕਮਜ਼ੋਰ ਜਿਹਾ ਵਿਅਕਤੀ ਸੀ, ਪਰ ਕਾਰੀਗਰ ਕਮਾਲ ਦਾ। ਬੈਡਫੋਰਡ ਸਿਰਫ ਉਹੋ ਚਲਾ ਸਕਦਾ ਸੀ। ਜਦੋਂ ਗੀਅਰ ਬਦਲਣਾ ਹੁੰਦਾ, ਤਾਂ ਪੂਰਾ ਜ਼ੋਰ ਲਗਾਉਣ ਲਈ ਖੜਾ ਹੀ ਹੋ ਜਾਂਦਾ। ਉਹ ਸਿਰਫ ਡਰਾਈਵਰ ਨਹੀਂ ਸੀ, ਮਸ਼ੀਨਰੀ ਦਾ ਬਹੁਤ ਕੰਮ ਜਾਣਦਾ ਸੀ। ਬਾਬਾ ਜੀ ਵੱਲੋਂ ਇਕ ਹੋਰ ਜੁਗਤ ਵਰਤੀ ਜਾਂਦੀ ਕਿ ਜਦੋਂ ਸੀਮੈਂਟ, ਸਰੀਆ ਆਦਿ ਦੀਆਂ ਜ਼ਿਆਦਾ ਗੱਡੀਆਂ ਆਉਣੀਆਂ ਹੁੰਦੀਆਂ, ਤਾਂ ਨਦੀ ਵਿਚ ਮਿੱਟੀ ਪਾ ਕੇ ਅਸਥਾਈ ਪੁਲ਼ ਤਿਆਰ ਕਰ ਲਿਆ ਜਾਂਦਾ ਅਤੇ ਭਰੀਆਂ ਲੇਲੈਂਡ ਗੱਡੀਆਂ ਅਰਾਮ ਨਾਲ ਨਦੀ ਤੋਂ ਪਾਰ ਹੋ ਜਾਂਦੀਆਂ।

੮-੧੦ ਦਿਨ ਬਾਅਦ ਨਹਾਉਣੀ ਹੁੰਦੀ। ਇਸ ਦਿਨ ੪ ਕੁ ਵਜੇ ਛੁੱਟੀ ਮਿਲਦੀ। ਲਾਈਨ ਵਿਚ ਲੱਗ ਕੇ ਸਾਬਣ-ਤੇਲ ਮਿਲਦਾ। ਸਿਰ ਧੋਣ ਲਈ ਲੱਸੀ ਮਿਲਦੀ। ਫਿਰ ਸੇਵਕ ਗੋਦਾਵਰੀ ਦੇ ਕਿਨਾਰੇ ਪੱਥਰਾਂ ਉੱਤੇ ਕੁੜਤੀਆਂ-ਕਛਹਿਰੇ ਧੋਂਦੇ। ਕੇਸੀਂ ਇਸ਼ਨਾਨ ਕਰਦੇ। ਉਮਰ ਛੋਟੀ ਸੀ, ਸੇਵਾ ਤੋਂ ਕੁਝ ਫ਼ੁਰਸਤ ਬਹੁਤ ਸੁਖਦਾਈ ਲਗਦੀ। ਇੱਥੇ ਸੇਵਾ ਤੋਂ ਕਦੇ ਵਿਹਲ ਨਹੀਂ ਮਿਲਦੀ ਸੀ। ਲੰਗਰ ਵਰਤੇ ਜਾਂ ਮਸਤ ਹੋਵੇ, ਸੇਵਾ ਉੱਤੇ ਕੋਈ ਅਸਰ ਨਹੀਂ ਸੀ ਹੁੰਦਾ। ਬਰਸਾਤਾਂ ਵਿਚ ਜੀਪ ਲਈ ਰਸਤਾ ਨਹੀਂ ਸੀ। ਲੰਗਰ ਰੇਲ ਗੱਡੀ ਰਾਹੀਂ ਮੁਗਟ ਪਹੁੰਚਦਾ, ਫਿਰ ਸਿਦਕਵਾਨ ਕਾਰ-ਸੇਵਕ ਸਿਰਾਂ ਉੱਤੇ ਦਾਲ-ਪਰਸ਼ਾਦੇ ਚੁੱਕ ਕੇ ਨੰਗੇ ਪੈਰੀਂ, ਪਾਣੀ ਨਾਲ ਭਰੇ ਜੰਗਲ ਵਿੱਚੋਂ ਲੰਘ ਕੇ ਸ਼ਿਕਾਰ ਘਾਟ ਪੁੱਜਦੇ। ਜੰਗਲ ਦੇ ਕੰਡੇ ਪੈਰ ਲਹੂ-ਲੁਹਾਣ ਕਰ ਦੇਂਦੇ। ਪਰ ਧੰਨ ਸਿੱਖ ਅਤੇ ਧੰਨ ਸਿੱਖੀ ਸੇਵਾ। ਕਈ ਵਕਤ ਲੰਗਰ ਨਾ ਪਹੁੰਚ ਸਕਦਾ। ਮੁੱਠੀ-ਮੁੱਠੀ ਭੁੱਜੇ ਛੋਲੇ ਵਰਤ ਜਾਂਦੇ, ਪਰ ਸਿਮਰਨ ਅਤੇ ਸੇਵਾ ਨਿਰਵਿਘਨ ਜਾਰੀ ਰਹਿੰਦੇ। ਜੇ ਕੋਈ ਕੰਮ ਨਾ ਹੁੰਦਾ, ਤਾਂ ਕਹਿੰਦੇ ਇਹ ਪੱਥਰ ਇਧਰੋਂ ਚੁੱਕ ਕੇ ਉਧਰ ਸੁੱਟਣੇ ਹਨ। ਫਿਰ ਅਗਲੇ ਦਿਨ ਕਹਿਣਾ ਹੁਣ ਇਧਰੋਂ ਉਠਾਓ ਪਹਿਲੇ ਵਾਲੇ ਸਥਾਨ ਉੱਤੇ ਰੱਖਦੇ ਜਾਓ। ਕਾਰ-ਸੇਵਾ ਦਾ ਇਕ ਮੁਹਾਵਰਾ ਸੀ, 'ਆਖਾ ਮੋੜਨਾ ਨਹੀਂ, ਡੱਕਾ ਤੋੜਨਾ ਨਹੀਂ, ਦਾਲਾ ਰੋੜਨਾ ਨਹੀਂ, ਪਰਸ਼ਾਦਾ ਛੋੜਨਾ ਨਹੀਂ'। 'ਡੱਕਾ ਤੋੜਨਾ ਨਹੀਂ' ਛੱਡ ਕੇ ਬਾਕੀ ਦਾ ਅਨੁਸ਼ਾਸਨ ਇੱਥੋਂ ਦਾ ਪੱਕਾ ਵਿਵਹਾਰ ਸੀ।

ਬਾਬਾ ਜੀ ਕੋਲ ਇੱਕੋ ਸਿਰਦਾਰ ਸਾਹਿਬ ਇੰਜੀਨੀਅਰ ਹੁੰਦੇ ਸੀ। ਬਾਬਾ ਜੀ ਕਿਹਾ ਕਰਦੇ ਸੀ, ਅਸੀਂ ਅਜਿਹਾ ਪੁਲ਼ ਬਣਾਉਣਾ ਹੈ, ਜੋ ਸਦੀਆਂ ਤੀਕ ਕਾਇਮ ਰਹੇ। ਸੀਮੈਂਟ ਵਿਚ ਮਿਲਾਉਣ ਲਈ ਰੇਤ ਦਾ ਵੱਡਾ ਭੰਡਾਰ ਨਦੀ ਦੇ ਨਾਂਦੇੜ ਵਾਲੇ ਪਾਸੇ ਦੇ ਕਿਨਾਰੇ ਉੱਤੇ ਸੀ। ਇਸ ਰੇਤ ਨੂੰ ਨਦੀ ਦੇ ਪਾਣੀ ਵਿਚ ਸੁੱਟਿਆ ਜਾਂਦਾ। ਕਹੀਆਂ ਨਾਲ

ਵਾਰ-ਵਾਰ ਪਾਣੀ ਵਿਚ ਪਲਟ ਕੇ ਸਾਫ ਕੀਤਾ ਜਾਂਦਾ। ਫਿਰ ਤਸਲਿਆਂ ਨਾਲ ਬਾਹਰ ਕੱਢਿਆ ਜਾਂਦਾ। ਦੋਬਾਰਾ ਧੋਣ ਵਾਸਤੇ ਫਿਰ ਨਦੀ ਦੇ ਪਾਣੀ ਵਿਚ ਪਲਟਿਆ ਜਾਂਦਾ। ਘੱਟੋ-ਘੱਟ ਦੋ ਵਾਰ ਧੋ ਕੇ ਰੇਤ ਵਰਤੀ ਜਾਂਦੀ। ਇਹ ਰੇਤ ਬਹੁਤ ਭਾਰੀ ਹੁੰਦੀ ਸੀ। ਜਦੋਂ ਪਹਿਲੇ ਦਿਨ ਰੇਤ ਦਾ ਬਾਟਾ ਸਿਰ ਉੱਤੇ ਰੱਖਿਆ, ਤਾਂ ਨਾਨੀ ਯਾਦ ਆ ਗਈ। ਸੋਚਿਆ ਇੱਥੇ ਸਾਰਾ ਦਿਨ ਕਿਵੇਂ ਨਿਕਲੇਗਾ? ਪਰ ਸੇਵਾ ਕਰਦਿਆਂ ਉਸ ਸਮੇਂ ਮੇਰੇ ਹੌਲੇ ਜਿਹੇ ਸਰੀਰ ਵਿਚ ਇਤਨਾ ਬਲ ਆ ਗਿਆ, ਕਿ ਸਭ ਤੋਂ ਵੱਡੇ ਪੱਥਰ ਜ਼ਿੱਦ ਨਾਲ ਚੁੱਕਣੇ। ਦੋ ਤਕੜੇ ਵਿਅਕਤੀ ਜੋ ਪੱਥਰ ਸਿਰ ਉੱਤੇ ਰੱਖਦੇ, ਉਹ ਚੁੱਕ ਕੇ ਸਾਰਾ ਦਿਨ ਜ਼ਿੱਦੋ-ਜ਼ਿੱਦੀ ਦੌੜਦੇ ਸਾਂ। ਲੈਂਟਰ ਸਥਾਨ ਉੱਤੇ ਜੇ ਕੋਈ ਸਧਾਰਨ ਜੁੱਤਾ ਪਾ ਕੇ ਪਹੁੰਚ ਜਾਂਦਾ, ਤਾਂ ਉਸ ਉੱਤੇ ਸੋਟਿਆਂ ਦੀ ਬਰਸਾਤ ਹੋ ਜਾਂਦੀ। ਸੋਟੇ ਖਾਣ ਵਾਲਾ ਕਹਿੰਦਾ ਮੇਰਾ ਸੌਭਾਗ ਕਿ ਬਾਬਾ ਜੀ ਦੀ ਪਵਿੱਤਰ ਡਾਂਗ ਦੀ ਮੈਨੂੰ ਛੋਹ ਪ੍ਰਾਪਤ ਹੋਈ ਹੈ। ਸਿੱਖੀ ਇਹੋ ਹੈ। ਨਿਰਾ ਤਰਕ ਨਾ ਸਿੱਖੀ ਹੈ, ਨਾ ਧਰਮ। ਲੈਂਟਰ ਸਥਾਨ 'ਤੇ ਪੁੱਜਣ ਲਈ ਜੋੜੇ ਪਿੱਛੇ ਉਤਾਰਨੇ ਪੈਂਦੇ ਸਨ। ਅੱਗੇ ਪਾਣੀ ਵਿਚ ਪੈਰ ਧੋਣੇ ਹੁੰਦੇ ਸੀ। ਫਿਰ ਸੀਮੈਂਟ ਵਾਲਾ ਜੁੱਤਾ ਪਹਿਨਣਾ ਹੁੰਦਾ ਸੀ। ਮੇਰੇ ਉੱਥੇ ਰਹਿੰਦਿਆਂ ਨਾਂਦੇੜ ਦੀ ਤਰਫ਼ ਦੇ ਤਿੰਨ ਲੈਂਟਰ ਪਏ ਸਨ। ਇਕ ਪਹਿਲਾਂ ਪਿਆ ਸੀ। ਲੈਂਟਰ ਦੀ ਤਰਾਈ ਕੇਵਲ ਉੱਪਰੋਂ ਨਹੀਂ ਸੀ ਹੁੰਦੀ। ਉੱਪਰ ਤਾਂ ਪਾਣੀ ਖੜ੍ਹਾ ਕੀਤਾ ਜਾਂਦਾ। ਅਸੀਂ ਹੌਲੇ ਸੀ। ਸਾਨੂੰ ਪਉੜੀਆਂ ਰਾਹੀਂ ਹੇਠਾਂ ਬੀਮ ਵਿਚ ਵਾੜਿਆ ਜਾਂਦਾ। ਬੀਮ ਦੇ ਥੱਲੇ ਮਜ਼ਬੂਤ ਫਿਟਿੰਗ ਸੀ। ਇਕ ਲੜਕੇ ਨੂੰ ਅੱਧੀ ਬੀਮ ਹੇਠੋਂ ਤਰਾਈ ਲਈ ਮਿਲਦੀ। ਸਾਰਾ ਦਿਨ ਥਲਿਓਂ ਪਾਣੀ ਖਿੱਚ ਕੇ ਉੱਪਰ ਬੀਮ ਵਿਚ ਸੁੱਟਦੇ। ਭਾਵੇਂ ਉੱਧਰ ਸਰਦੀ ਬਹੁਤ ਘੱਟ ਹੀ ਪੈਂਦੀ ਹੈ, ਫਿਰ ਵੀ ਸਰਦੀ ਦਾ ਮੌਸਮ ਸੀ। ਸਾਰਾ ਦਿਨ ਸਰੀਰ ਉੱਤੇ ਪਾਣੀ ਪੈਣ ਨਾਲ ਹੱਥ-ਪੈਰ ਫੁਟ ਜਾਂਦੇ। ਹੋਰ ਕੋਈ ਸਾਧਨ ਨਹੀਂ ਸੀ। ਜੀਤ ਡਰਾਈਵਰ ਤੋਂ ਗ੍ਰੀਸ ਲੈ ਕੇ ਹੱਥਾਂ-ਪੈਰਾਂ ਉੱਤੇ ਮਲ ਲੈਂਦੇ ਸਾਂ। 'ਨਾਨਕ ਨਾਮ ਜਹਾਜ਼' ਫਿਲਮ ਦੇ 'ਰੇ ਮਨ ਐਸੋ ਕਰਿ ਸੰਨਿਆਸਾ' ਸ਼ਬਦ ਵਿਚ ਇੱਥੋਂ ਦੀ ਕਾਰ-ਸੇਵਾ ਦਾ ਵੀ ਇਕ ਸੀਨ ਹੈ। ਅਸਲ ਵਿਚ ਇਸ ਤੋਂ ਉੱਪਰ ਸੰਨਿਆਸ ਵੀ ਹੋਰ ਕੋਈ ਨਹੀਂ ਸੀ। ਕੁਝ ਲੋਕ ਜ਼ਿੰਦਗੀ ਭਰ ਸੇਵਾ ਦਾ ਪ੍ਰਣ ਲੈ ਲੈਂਦੇ। ਉਨ੍ਹਾਂ ਨੂੰ 'ਨੇਮੀ' ਕਿਹਾ ਜਾਂਦਾ ਸੀ। 'ਨੇਮੀ' ਘਰ-ਪਰਵਾਰ ਨਾਲ ਕੋਈ ਸੰਬੰਧ ਨਹੀਂ ਸੀ ਰੱਖ ਸਕਦਾ। ਜਿਸ ਦਿਨ ਕੋਈ ਵਿਅਕਤੀ ਨੇਮੀ ਹੁੰਦਾ, ਉਸ ਦਿਨ ਕੜਾਹ ਪ੍ਰਸ਼ਾਦ ਦੇ ਖੁੱਲ੍ਹੇ ਗੱਫਿਆਂ ਨਾਲ ਜਸ਼ਨ ਕੀਤਾ ਜਾਂਦਾ।

ਕੜਾਹ ਪ੍ਰਸ਼ਾਦ ਦੀ ਕਥਾ ਤੋਂ ਇਕ ਹੋਰ ਕਹਾਣੀ ਯਾਦ ਆ ਗਈ ਹੈ। ਇਕ ਦਿਨ ਲੰਗਰ ਸਾਹਿਬ ਵਾਲੇ ਬਾਬਾ ਹਰਨਾਮ ਸਿੰਘ ਜੀ ਆਏ। ਪਿਆਰ ਸਹਿਤ ਬਾਬਾ ਜੀਵਨ ਸਿੰਘ ਨੇ ਆਪਣੇ ਮੰਜੇ ਉੱਤੇ ਬਿਠਾਇਆ। ਥੋੜ੍ਹੀ ਦੇਰ ਬਾਅਦ ਬਾਬਾ ਜੀ ਨੇ ਸਾਰੀ ਸੰਗਤ ਸੱਦ ਲਈ। ਕਿਹਾ, "ਭਾਈ ਹਰਨਾਮ ਸਿੰਘ ਤੁਹਾਡੀ ਸੇਵਾ ਤੋਂ ਬਹੁਤ ਖੁਸ਼ ਹਨ। ਕਹਿੰਦੇ ਹਨ ਹਰ ਐਤਵਾਰ ਨੂੰ ਦੇਸੀ ਘਿਓ ਦੇ ਪ੍ਰਸ਼ਾਦ ਦੇ ਖੁੱਲ੍ਹੇ ਗੱਫੇ ਲੰਗਰ ਸਾਹਿਬ ਤੋਂ ਭੇਜਣ ਦਾ ਵਿਚਾਰ ਹੈ। ਤੁਸੀਂ ਦੱਸੋ ਮੈਂ ਕੀ ਜਵਾਬ ਦੇਵਾਂ। ਹਾਂ ਕਹਾਂ ਕਿ ਨਾਂਹ।" ਸੰਗਤ ਨੇ ਕਿਹਾ, "ਬਾਬਾ ਜੀ ਆਪ ਜਾਣੋ।" ਕਹਿਣ ਲੱਗੇ, "ਖੀਰ-ਕੜਾਹ ਛਕ ਕੇ ਸੇਵਾ ਨਹੀਂ ਜੇ ਹੁੰਦੀ। ਸੇਵਾ ਦਾਲ-ਪਰਸ਼ਾਦੇ ਦੀ। ਦੱਸੋ! ਸੇਵਾ ਕਰਨੀ ਹੈ ਜਾਂ ਕੜਾਹ ਪ੍ਰਸ਼ਾਦ

ਛਕਣਾ ਹੈ।" ਸੰਗਤ, "ਜੀ ਸੇਵਾ ਕਰਨ ਆਏ ਹਾਂ।" ਬਾਬਾ ਜੀ ਕਿਹਾ, "ਭਾਈ ਹਰਨਾਮ ਸਿੰਘ ਜੀ! ਤੁਹਾਡਾ ਧੰਨਵਾਦ। ਇਹ ਪੰਜਾਬੋਂ ਸੇਵਾ ਕਰਨ ਆਏ ਹਨ। ਦਾਲ-ਪਰਸ਼ਾਦੇ ਛਕ ਕੇ ਸੇਵਾ ਕਰਨਗੇ।" ਜਦੋਂ ਕਦੇ ਹਜ਼ੂਰ ਸਾਹਿਬ ਵਿਖੇ ਕਿਸੇ ਯਾਤਰੂ ਵੱਲੋਂ ਲੰਗਰ ਦੀ ਸੇਵਾ ਹੁੰਦੀ, ਉਸ ਦਿਨ ਲੰਗਰ ਆਮ ਤੋਂ ਭਿੰਨ ਹੁੰਦਾ। ਕਈ ਵਾਰ ਲੰਗਰ ਵਿਚ ਕੜਾਹ ਪਰਸ਼ਾਦ ਆ ਜਾਂਦਾ। ਬਹੁਤ ਖੁਸ਼ੀ ਹੋਣੀ ਕਿ ਅੱਜ ਕੜਾਹ ਮਿਲੇਗਾ। ਫਿਰ ਨਿਰਾਸ਼ ਹੋਣਾ ਕਿ ਤਿੰਨ ਸੌ ਬੰਦਿਆਂ ਦਾ ਕੇਵਲ ਦੋ ਬਾਲਟੀਆਂ ਪ੍ਰਸ਼ਾਦ ਨਾਲ ਕੀ ਬਣੇਗਾ। ਵਰਤਾਵੇ ਮੁੱਠੀ-ਮੁੱਠੀ ਪ੍ਰਸ਼ਾਦ ਸਭ ਨੂੰ ਦੇ ਦੇਂਦੇ। ਫਿਰ ਮੁੱਠੀ-ਮੁੱਠੀ ਦੋਬਾਰਾ। ਇੰਞ ਹੀ ਕਈ ਚੱਕਰ ਵਰਤਾ ਕੇ, ਫਿਰ ਅਖੀਰ ਵਿਚ ਅਵਾਜ਼ ਲਗਾਉਂਦੇ, ਕਿ ਕਿਸੇ ਨੂੰ ਪਰਸ਼ਾਦ ਹੋਰ ਚਾਹੀਦਾ ਹੈ। ਪਰਸ਼ਾਦ ਬਚ ਜਾਂਦਾ, ਕਦੇ ਘਟਿਆ ਨਹੀਂ ਸੀ। ਇਹ ਗੱਲ ਹੈਰਾਨ ਕਰਨ ਵਾਲੀ ਜ਼ਰੂਰ ਸੀ, ਕਿਉਂਕਿ ਉੱਥੇ ਸਾਰਾ ਦਿਨ ਕੰਮ ਕਰਨ ਵਾਲੇ ਮਿਹਨਤੀ ਲੋਕ ਸਨ, ਜਿਨ੍ਹਾਂ ਦੀ ਖ਼ੁਰਾਕ ਆਮ ਆਦਮੀ ਤੋਂ ਵਧੀਕ ਹੀ ਸੀ। ਸੱਚਖੰਡ ਤੋਂ ਰਾਤ ਸਮੇਂ ਆਈ ਦਾਲ ਸੰਗਤ ਵਾਸਤੇ ਤੜਕੀ ਜਾਂਦੀ ਸੀ, ਪਰ ਦੋਵੇਂ ਮਹਾਂਪੁਰਖ ਤੜਕੇ ਵਾਲੀ ਦਾਲ ਅਤੇ ਕੋਈ ਮਿੱਠੀ ਵਸਤੂ ਬਿਲਕੁਲ ਨਹੀਂ ਸੀ ਛਕਦੇ। ਇਹ ਸੀ ਉੱਚਤਮ ਸੰਨਿਆਸ।

ਇਕ ਸਿੱਖ ਲੱਕੜੀ ਦੀਆਂ ਵੱਡੀਆਂ ਬੱਲੀਆਂ ਆਪਣੇ ਨਵੇਂ ਟਰੱਕ ਵਿਚ ਭਰ ਕੇ ਸ਼ਾਇਦ ਬੰਬਈ ਜਾ ਰਿਹਾ ਸੀ। ਸੋਚਿਆ ਨਵਾਂ ਟਰੱਕ ਲਿਆ ਹੈ, ਸੇਵਾ ਕਰ ਕੇ ਜਾਵਾਂ। ਸੰਗਤ ਨੇ ਬੱਲੀਆਂ ਉਤਾਰੀਆਂ। ੩-੪ ਦਿਨ ਟਰੱਕ ਨਾਲ ਸੇਵਾ ਕੀਤੀ। ਬੱਲੀਆਂ ਫਿਰ ਗੱਡੀ ਵਿਚ ਲੱਦ ਕੇ ਜਾਣ ਲੱਗਿਆਂ ਕਹਿਣ ਲੱਗਾ, "ਬਾਬਾ ਜੀ ਕੋਈ ਹੋਰ ਸੇਵਾ।" ਬਾਬਾ ਜੀ ਕਿਹਾ, "ਗੁਰਮੁਖਾ! ਸੇਵਾ ਦਾ ਕੋਈ ਅੰਤ ਨਹੀਂ। ਗੱਡੀਆਂ ਦੀ ਵੀ ਘਾਟ ਹੈ, ਬੱਲੀਆਂ ਦੀ ਵੀ ਲੋੜ ਹੈ। ਲੈਂਟਰ ਲਈ ਕੈਂਚੀਆਂ ਦੋ ਸੈੱਟ ਹੀ ਹਨ, ਜੋ ਲੱਗੀਆਂ ਹੋਈਆਂ ਹਨ ਅਤੇ ਕੁਝ ਦਿਨ ਬਾਅਦ ਹੀ ਇਕ ਲੈਂਟਰ ਖੁੱਲ੍ਹੇਗਾ। ਅਗਲੇ ਲੈਂਟਰ ਦੀ ਤਿਆਰੀ ਹੈ, ਇਸ ਲਈ ਬੱਲੀਆਂ ਹੋਣ ਤਾਂ ਕੰਮ ਚੱਲਦਾ ਰਹੇ।" ਸਿੱਖ ਨੇ ਗੱਡੀ ਦੀਆਂ ਚਾਬੀਆਂ ਉਨ੍ਹਾਂ ਦੇ ਚਰਨਾਂ ਵਿਚ ਰੱਖ ਕੇ ਕਿਹਾ, "ਹੁਣ ਗੁਰੂ ਮਿਹਰਬਾਨ ਹੋ ਗਿਆ ਹੈ, ਕਈ ਸੌ ਗੱਡੀਆਂ ਦਾ ਮਾਲਕ ਜ਼ਰੂਰ ਬਣ ਜਾਵਾਂਗਾ।"

ਜਦੋਂ ਕਿਸੇ ਕਹਿਣਾ, "ਬਾਬਾ ਜੀ ਸਿਰ ਦੁਖਦਾ ਹੈ ਜਾਂ ਪੇਟ ਦਰਦ ਹੈ'। ਤਾਂ ਬਾਬਾ ਜੀ ਨੇ ਇਕ ਚਿੱਟੀ ਜਿਹੀ ਗੋਲੀ ਜੇਬ ਵਿੱਚੋਂ ਕੱਢ ਕੇ ਦੇ ਦੇਣੀ। ਇਹ ਸਰਬਰੋਗ ਨਿਵਾਰਣੀ ਗੋਲੀ ਸੀ। ਸਭ ਰੋਗਾਂ ਲਈ ਇਹੋ ਗੋਲੀ ਦਿੱਤੀ ਜਾਂਦੀ। ਇਹ ਕਿਹੜੀ ਗੋਲੀ ਸੀ, ਕਿਸੇ ਨੂੰ ਪਤਾ ਨਹੀਂ ਸੀ। ਨਾਲ ਬਾਬਾ ਗੁਰਮੇਲ ਸਿੰਘ ਫੂਲ, ਬਾਬਾ ਭੇੜੂ ਜਾਂ ਚਰਨ ਸਿੰਘ ਜੋ ਜਥੇਦਾਰ ਉੱਥੇ ਸੇਵਾ ਕਰਵਾ ਰਿਹਾ ਹੁੰਦਾ, ਉਸ ਨੂੰ ਅਵਾਜ਼ ਮਾਰ ਕੇ ਬਾਬਾ ਜੀ ਕਹਿ ਦੇਂਦੇ, "ਜਥੇਦਾਰਾ! ਇਸ ਦੇ ਸਿਰ ਉੱਤੇ ਇਕ ਦੀ ਥਾਂ ਦੋ ਤਸਲੇ ਰੱਖ।" ਕਹਿੰਦੇ, ਦੋ ਤਸਲੇ ਚੁੱਕੀ ਜਾ ਦਰਦ ਦੂਰ ਹੋ ਜਾਵੇਗਾ। ਉਂਞ ਡੇਰੇ ਵਿਚ ਦਵਾਈਆਂ ਵਗੈਰਾ ਦੇਣ ਦੀ ਸੇਵਾ ਬਾਬਾ ਹਰਿਬੰਸ ਸਿੰਘ ਹੀ ਨਿਭਾਉਂਦੇ ਸਨ, ਕਿਉਂਕਿ ਉਹ ਪੜ੍ਹੇ-ਲਿਖੇ ਮੰਨੇ ਜਾਂਦੇ ਸੀ। ਬਾਬਾ ਜੀ ਦੇ ਪੈਰੀਂ ਹੱਥ ਲਗਾਉਣਾ ਸਖਤ ਮਨ੍ਹਾ ਸੀ, ਕੇਵਲ ਦੂਰੋਂ ਫ਼ਤਿਹ ਬੁਲਾਉਣ ਦਾ ਹੁਕਮ ਸੀ। ਜਦੋਂ ਯਾਤਰਾ ਵਾਲੀ ਸੰਗਤ ਆਉਂਦੀ, ਤਾਂ ਇਕ

ਜਥੇਦਾਰ ਲਗਾਤਾਰ ਅਵਾਜ਼ ਲਗਾਉਂਦਾ ਕਿ ਜਥੇਦਾਰ ਜੀ ਨੂੰ ਦੂਰੋਂ ਫ਼ਤਿਹ ਕਹਿਣੀ ਹੈ, ਪੈਰੀਂ ਹੱਥ ਨਹੀਂ ਲਗਾਉਣਾ। ਮੈਨੂੰ ਯਾਦ ਹੈ। ਉਸ ਦਿਨ ਗਿੱਦੜਬਾਹਾ ਦੀ ਸੰਗਤ ਵਾਪਸ ਪੰਜਾਬ ਆ ਰਹੀ ਸੀ। ਲੰਗਰ ਵਾਲੀ ਜੀਪ ਨਾਂਦੇੜ ਜਾਣ ਲਈ ਤਿਆਰ ਸੀ। ਜੀਪ ਵਿਚ ਜਾਣ ਵਾਲੀ ਸੰਗਤ ਬਾਬਾ ਜੀਵਨ ਸਿੰਘ ਤੋਂ ਆਗਿਆ ਲੈ ਕੇ ਵਿਦਾ ਹੋ ਰਹੀ ਸੀ। ਸਾਰੇ ਉੱਠ ਗਏ। ਬਾਬਾ ਸੂਰਤਾ ਸਿੰਘ ਉੱਠਣ ਲੱਗਾ। ਉਸ ਸੋਚਿਆ ਇਸ ਵੇਲੇ ਬਾਬਾ ਜੀ ਕੁਝ ਨਹੀਂ ਕਹਿਣਗੇ। ਪੈਰੀਂ ਹੱਥ ਲਾ ਬੈਠਾ। ਬਸ ਫਿਰ ਕੀ ਸੀ ਬਾਬਾ ਜੀ ਦਾ ਖੂੰਡਾ ਪੂਰੇ ਜ਼ੋਰ ਨਾਲ ਲੱਕ ਵਿਚ ਪਿਆ। ਬਾਬਾ ਬਖ਼ਸ਼ੀਸ਼ ਸਿੰਘ ਨੂੰ ਕਿਹਾ ਪਕੜ ਲਓ, ਇਸ ਨੂੰ ਜਾਣ ਨਹੀਂ ਦੇਣਾ। ਇਕ ਮਹੀਨੇ ਦੀ ਸੇਵਾ ਦਾ ਹੁਕਮ ਹੋ ਗਿਆ। ਉਸ ਬਹੁਤ ਵਾਸਤੇ ਪਾਏ, ਕਿ ਮੇਰੇ ਨਾਲ ਵਾਲੇ ਜਾ ਰਹੇ ਹਨ। ਪਰ ਬਾਬਾ ਜੀ 'ਤੇ ਕੋਈ ਅਸਰ ਨਹੀਂ ਸੀ। ਉਸ ਦਾ ਗੁਨਾਹ ਵੱਡਾ ਸੀ।

ਕੁਝ ਲੋਕ ਜਦੋਂ ਉੱਥੇ ਪੁੱਜਦੇ ਤਾਂ ਸੇਵਾ ਦੀ ਸਖਤੀ ਵੇਖ ਕੇ ਦੌੜਣ ਦੀ ਕੋਸ਼ਿਸ਼ ਕਰਦੇ। ਉਨ੍ਹਾਂ ਦੀ ਮਨਮਾੜ ਤੀਕ ਭਾਲ ਕੀਤੀ ਜਾਂਦੀ। ਬਹੁਤੇ ਪਕੜੇ ਜਾਂਦੇ। ਜੋ ਨਿਕਲ ਜਾਂਦੇ, ਉਨ੍ਹਾਂ ਦੇ ਪਰਵਾਰ ਦਾ ਕੋਈ ਵਿਅਕਤੀ ਤਿੰਨ ਮਹੀਨੇ ਬਦਲੇ ਪਸ਼ਚਾਤਾਪ ਵਜੋਂ ੬ ਮਹੀਨੇ ਜਾਂ ਪੂਰੇ ਸਾਲ ਦੀ ਸੇਵਾ ਕਰਨ ਆਉਂਦਾ। ਜੋ ਪਕੜਿਆ ਜਾਂਦਾ ਜਾਂ ਹੋਰ ਕੋਈ ਜੋ ਵੱਡੀ ਗਲਤੀ ਕਰਦਾ, ਉਸ ਨੂੰ ਲਾਲ ਰੰਗ ਦੀ ਫੁਲਕਾਰੀ ਦੀ ਕੁੜਤੀ ਪਹਿਨਾ ਦਿੱਤੀ ਜਾਂਦੀ। ਉਸ ਉੱਤੇ ਇਕ ਜਥੇਦਾਰ ਦੀ ੨੪ ਘੰਟੇ ਨਿਗਰਾਨੀ ਰਹਿੰਦੀ ਸੀ। ਜਦੋਂ ਜੰਗਲ-ਪਾਣੀ ਜਾਂਦਾ, ਤਾਂ ਵੀ ਨਿਗਰਾਨੀ ਹੇਠ ਹੀ ਰਹਿੰਦਾ। ਬਹੁਤੇ ਤੇਜ਼-ਤਰਾਟ ਜਵਾਨਾਂ ਉੱਤੇ ਬਾਬੇ ਬਖ਼ਸ਼ੀਸ਼ ਸਿੰਘ ਦਾ ਪਹਿਰਾ ਰਹਿੰਦਾ ਸੀ, ਕਿਉਂਕਿ ਉਹ ਬਹੁਤ ਫੁਰਤੀਲੇ ਅਤੇ ਚੰਗੀ ਸਿਹਤ ਵਾਲੇ ਸਨ। ਸਜ਼ਾ ਦੇਣ ਲਈ ਨਹੀਂ, ਜੀਵਨ ਨੂੰ ਸੁਧਾਰਣ ਵਾਸਤੇ ਸਨ, ਇਹ ਸਖ਼ਤੀਆਂ ਅਤੇ ਪਾਬੰਦੀਆਂ। ਇਹ ਸਖ਼ਤੀਆਂ ਲੋਕ ਆਪਣੇ ਆਪ ਨੂੰ ਵਡਭਾਗੇ ਜਾਣ ਕੇ ਖਿੜੇ ਮਥੇ ਪ੍ਰਵਾਨ ਕਰਦੇ ਸਨ।

ਜਥੇਦਾਰ ਭਾਗ ਸਿੰਘ ਨਿਹੰਗ ਮਾਤਾ ਸਾਹਿਬ ਦੇਵਾਂ (ਮਾਤਾ ਸਾਹਿਬ ਕੌਰ) ਦੇ ਗੁਰਦੁਆਰਾ ਸਾਹਿਬ ਵਿਖੇ ਰਹਿੰਦਾ ਸੀ। ਆਸ-ਪਾਸ ਜੰਗਲ ਵਿਚ ਬੇਰੀਆਂ ਦੀਆਂ ਝਾੜੀਆਂ ਬਹੁਤ ਸਨ। ਕਈ ਦਿਨ ਲਗਾ ਕੇ ਜੰਗਲੀ ਬੇਰ ਚੁਗ-ਚੁਗ ਕੇ ਪੰਡ ਬੰਨ੍ਹ ਲਈ। ਘੋੜੀ ਉੱਤੇ ਲੱਦ ਲਿਆਇਆ। ਸ਼ਾਮ ਵੇਲੇ ਸੇਵਾ ਤੋਂ ਪਰਤ ਰਹੀ ਸੰਗਤ ਨੂੰ ਮੁੱਠੀ-ਮੁੱਠੀ ਬੇਰ ਵੰਡ ਦਿੱਤੇ। ਬਾਬਾ ਜੀ ਨੂੰ ਪਤਾ ਲੱਗਿਆ। ਪਹਿਲਾਂ ਸੰਗਤ ਨੂੰ ਕਿਹਾ, "ਬਿਨਾ ਆਗਿਆ ਬਾਹਰੋਂ ਆਇਆ ਕੋਈ ਪਦਾਰਥ ਗ੍ਰਹਿਣ ਨਹੀਂ ਕਰਨਾ।" ਫਿਰ ਭਾਗ ਸਿੰਘ ਨੂੰ ਕਿਹਾ, "ਜਿਨ੍ਹਾਂ ਨੂੰ ਖਾਂਸੀ ਲਗੇਗੀ, ਦਵਾਈ ਵੀ ਤੂੰ ਦੇਵੇਂਗਾ। ਖ਼ਬਰਦਾਰ ਜੇ ਫਿਰ ਅਜਿਹੀ ਗਲਤੀ ਕੀਤੀ।" ਇਕ ਦਿਨ ਇਕ ਮਰਹੱਟੇ ਨੇ ਸ਼ਿਕਾਇਤ ਕੀਤੀ, ਕਿ ਤੁਹਾਡਾ ਇਕ ਸੇਵਾਦਾਰ ਜੋ ਪਹਾੜ ਵੱਲੋਂ ਸੇਵਾ ਤੋਂ ਪਰਤ ਰਿਹਾ ਸੀ, ਉਸ ਸਾਡੇ ਅਮਰੂਦ ਤੋੜੇ ਹਨ। ਉਸ ਸੇਵਾਦਾਰ ਨੂੰ ਖੂੰਡਿਆਂ ਨਾਲ ਸੋਧਿਆ। ਫਿਰ ਲਾਲ ਕੁੜਤੀ ਪਹਿਨਾ ਕੇ ਨਿਗਰਾਨੀ ਹੇਠ ਕਰ ਦਿੱਤਾ। ਇਹ ਸੀ ਸ਼ਿਕਾਰ ਘਾਟ ਦੀ ਸੇਵਾ ਦਾ ਅਨੁਸ਼ਾਸਨ। ਬਹੁਤ ਪ੍ਰਚਲਿਤ ਸੀ ਕਿ ਬਾਬਾ ਜੀ ਤੋਂ ਕੁਝ ਛਿਪਾਉਣਾ ਅਸੰਭਵ ਹੈ। ਵਡੇਰਾ ਹੋਣ ਕਾਰਨ ਬਾਬੇ ਭੇਡੂ ਨੂੰ ਸਟੋਨ-ਕਰਸ਼ਰ ਵਿਖੇ ਪਹਿਰੇਦਾਰੀ ਦੀ ਸੇਵਾ ਸੌਂਪੀ ਸੀ। ਉਹ ਲੰਗਰ

ਵਿੱਚੋਂ ਬਚੇ ਪਰਸ਼ਾਦੇ ਇਸ ਬਹਾਨੇ ਲੈ ਜਾਂਦਾ ਕਿ ਭੋਰ-ਭੋਰ ਕੇ ਪੰਛੀਆਂ ਨੂੰ ਪਾਵੇਗਾ। ਪਰ ਅਸਲ ਵਿਚ ਉਹ ਕਣਕ ਦੇ ਪਰਸ਼ਾਦੇ ਮੰਦਿਰ ਦੇ ਪੁਜਾਰੀ ਨੂੰ ਦੇ ਦੇਂਦਾ, ਕਿਉਂਕਿ ਮਰਹੱਟੇ ਲੋਕ ਜਵਾਰ ਹੀ ਖਾਂਦੇ ਸਨ। ਉੱਥੇ ਕਣਕ ਦੀ ਰੋਟੀ ਤਾਂ ਭਾਗਾਂ ਨਾਲ ਨਸੀਬ ਹੁੰਦੀ ਸੀ। ਰੋਟੀਆਂ ਬਦਲੇ ਬਾਬਾ ਭੇੜੂ ਪੁਜਾਰੀ ਤੋਂ ਦੁਧ ਅਤੇ ਦਹੀਂ ਲੈ ਲੈਂਦਾ। ਬਾਬਾ ਜੀਵਨ ਸਿੰਘ ਪੰਜਾਬ ਤੋਂ ਗਏ। ਰਾਤ ਹੀ ਪੁੱਜੇ ਸਨ। ਸਵੇਰੇ ਜਦੋਂ ਬਾਬਾ ਭੇੜੂ ਪੁਜਾਰੀ ਤੋਂ ਦਹੀਂ ਲੈ ਰਿਹਾ ਸੀ, ਬਾਬਾ ਜੀਵਨ ਸਿੰਘ ਨੇ ਉੱਪਰੋਂ ਪਕੜ ਲਿਆ। ਪਹਾੜੀ ਉੱਪਰ ਲੈ ਆਂਦਾ। ੨ ਮਣ ਦਾ ਪੱਥਰ ਸਿਰ ਉੱਤੇ ਰੱਖ ਕੇ ਕਿਹਾ, ਇਸ ਨੂੰ ਗਿਰਾਣਾ ਨਹੀਂ। ਬਾਬਾ ਬਖ਼ਸ਼ੀਸ਼ ਸਿੰਘ ਨੂੰ ਕਿਹਾ ਡਾਂਗ ਲੈ ਕੇ ਕੋਲ ਖੜਾ ਹੋ ਜਾ। ਭੇੜੂ ਬਹੁਤ ਤਰਲੇ ਕੀਤੇ। ਬਾਬਾ ਜੀ ਨੇ ਉਸ ਦੀ ਡਿਊਟੀ ਬਦਲ ਕੇ ਟੋਕਰੀ ਦੀ ਸੇਵਾ 'ਤੇ ਲੱਗਾ ਦਿੱਤੀ।

ਅਸੀਂ ਨਵੇਂ-ਨਵੇਂ ਗਏ ਸੀ। ਇਕ ਮੁੰਡਾ ਜਿਸ ਨੂੰ ਸਾਰੇ ਗਲੇਡੂਆ ਕਹਿੰਦੇ ਸਨ (ਇਹ ਸ਼ਾਇਦ ਉਸ ਦੇ ਪਿੰਡ ਦਾ ਨਾਮ ਸੀ), ਉਹ ਕੜਾਹੇ ਵਿੱਚੋਂ ਨਦੀ ਵਿਚ ਛਾਲ ਮਾਰ ਕੇ ਤੈਰਨ ਲੱਗ ਪਿਆ ਅਤੇ ਫਿਰ ਕੜਾਹੇ ਦਾ ਕਿਨਾਰਾ ਪਕੜ ਕੇ ਵਿਚ ਆ ਵੜਦਾ। ਬਾਬਾ ਦਲੀਪ ਸਿੰਘ ਜੀ ਇਹ ਸਭ ਕੁਝ ਪੁਲ਼ ਤੋਂ ਵੇਖ ਰਹੇ ਸੀ। ਜਲਦੀ ਨਾਲ ਗੋਦਾਵਰੀ ਦੇ ਕਿਨਾਰੇ ਉਸ ਸਥਾਨ 'ਤੇ ਪਹਿਲਾਂ ਹੀ ਪਹੁੰਚ ਗਏ, ਜਿੱਥੇ ਕੜਾਹਾ ਲੱਗਣਾ ਸੀ। ਕੜਾਹਾ ਲੱਗਦਿਆਂ ਹੀ ਗਲੇਡੂਆ ਨੂੰ ਖੂੰਡਿਆਂ ਨਾਲ ਸੋਧਿਆ। ਫਿਰ ਚੱਪੂ ਲਗਾਉਣ ਵਾਲਿਆਂ ਨੂੰ ਅਤੇ ਕੜਾਹੇ ਵਿਚ ਬੈਠੇ ਜਥੇਦਾਰ ਨੂੰ। ਸਾਨੂੰ ਲੱਗਿਆ ਕਿ ਸ਼ਾਇਦ ਸਭ ਤੋਂ ਕੁਝ ਗ਼ਲਤੀ ਹੋਈ ਹੈ। ਡਰ ਦੇ ਮਾਰੇ ਝਾੜੀਆਂ ਵਿਚ ਜਾ ਲੁਕੇ। ਮਗਰੋਂ ਅਸਲੀਅਤ ਪਤਾ ਲੱਗੀ, ਕਿ ਇੰਞ ਕੜਾਹਾ ਉਲਟ ਕੇ ਸਾਰੇ ਨਦੀ ਵਿਚ ਰੁੜ੍ਹ ਸਕਦੇ ਸੀ, ਤਾਂ ਜਿੰਮੇਵਾਰ ਵਿਅਕਤੀਆਂ ਨੂੰ ਹੀ ਇਹ ਸਜ਼ਾ ਮਿਲਣੀ ਸੀ।

ਬਾਬਾ ਬੇਰੀਆਂ ਵਾਲਾ ਦੀ ਡਿਊਟੀ ਪਿਛਲੇ ਪਾਸੇ ਤੋਂ ਸ਼ਿਕਾਰ ਘਾਟ ਆਉਂਦੀ ਸੜਕ ਦੇ ਗੇਟ ਉੱਤੇ ਸੀ। ਟਰੱਕ ਦੀ ਇਕ ਪੁਰਾਣੀ ਬਾਡੀ ਦੀ ਬਣਾਈ ਕੈਬਿਨ ਵਿਚ ਉਹ ਦਿਨ-ਰਾਤ ਬਾਹਰ ਜਾਣ-ਆਉਣ ਵਾਲਿਆਂ ਦੀ ਨਿਗਰਾਨੀ ਰੱਖਦਾ ਸੀ। ਸਵੇਰ ਦੀ ਚਾਹ ਪੀ ਕੇ ਅਸੀਂ ਬੈਰਕ ਵਿਚ ਸੇਵਾ ਲਈ ਤਿਆਰ ਹੋਣ ਆਉਂਦੇ, ਤਾਂ ੨-੪ ਮਿੰਟ ਬਿਸਤਰ ਉੱਤੇ ਲੇਟ ਜਾਂਦੇ। ਬਾਬਾ ਬੇਰੀਆਂ ਵਾਲਾ ਸਾਨੂੰ ਕੰਨੋਂ ਪਕੜ ਕੇ ਉਠਾਂਦਾ ਅਤੇ ਕਹਿੰਦਾ, "ਗੁਰਮੁਖੋ! ਚਾਹ ਦਾ ਲੱਕ ਨਹੀਂ ਤੋੜਨਾ।" ਇਕ ਦਿਨ ਉਹ ਲੰਗਰ ਵਿੱਚੋਂ ਕੁਝ ਮੁਨੱਕੇ ਚੋਰੀ ਕਰਦਾ ਪਕੜਿਆ ਗਿਆ। ਹੁਕਮ ਹੋਇਆ ਕਿ ਅੱਜ ਉਹ ਟੋਕਰੀ ਚੁੱਕਣ ਦੀ ਸੇਵਾ ਕਰੇਗਾ। ਉਮਰ ਛੋਟੀ ਹੋਣ ਕਾਰਨ ਅਸੀਂ ਬਹੁਤ ਖੁਸ਼ ਸਾਂ। ਅਤੇ ਚੁਸਕੀਆਂ ਲੈ-ਲੈ ਕੇ ਬਾਬੇ ਨੂੰ ਇਹ ਕਹਿ-ਕਹਿ ਚਿੜਾਉਂਦੇ, "ਬਾਬਾ ਬੇਰੀਆਂ ਵਾਲੇ ਜਲਦੀ ਟੋਕਰੀ ਵੱਲ ਚੱਲ ਮੁਨੱਕਿਆਂ ਦਾ ਲੱਕ ਨਹੀਂ ਤੋੜਨਾ।" ਕਈ ਵਾਰ ਸੇਵਾ ਵੱਖ-ਵੱਖ ਸਥਾਨਾਂ ਉੱਤੇ ਚੱਲਦੀ ਸੀ। ਪਹਾੜ ਵਿੱਚੋਂ ਪੱਥਰ ਲਿਆਉਣ ਵਾਸਤੇ ਕੁਝ ਸੰਗਤ ਉਧਰ ਚਲੀ ਜਾਂਦੀ, ਕੁਝ ਪੁਲ਼ 'ਤੇ ਰਹਿ ਜਾਂਦੀ। ਅਸੀਂ ਉਦੋਂ ਬਹੁਤ ਖੁਸ਼ ਹੁੰਦੇ, ਜਦੋਂ ਪਤਾ ਲਗਦਾ ਕਿ ਅੱਜ ਬਾਬਾ ਜੀ ਪਹਾੜ ਵੱਲ ਗਏ ਹਨ। ਅਸਾਂ ਸੋਚਣਾ ਕਿ ਅੱਜ ਅਰਾਮ ਨਾਲ ਤੁਰਾਂਗੇ, ਪਰ ਕਮਾਲ ਸੀ। ਐਸਾ ਸੋਚਦਿਆਂ ਹੀ ਪੁਲ਼ ਉੱਪਰ ਖੜੋਤੇ ਬਾਬਾ ਜੀ ਦੀ ਅਵਾਜ਼ ਕੰਨਾਂ ਵਿਚ ਆ ਪੈਂਦੀ, "ਗੁਰਮੁਖੋ! ਜਲਦੀ ਚੱਲੋ, ਢਿੱਲੇ ਨਹੀਂ ਪੈਣਾ, ਸੇਵਾ ਬਹੁਤ ਪਈ ਹੈ।"

੧੯੬੯ ਈ. ਵਿਚ ਬਾਬਾ ਦਲੀਪ ਸਿੰਘ ਜੀ ਬਹੁਤ ਬਿਮਾਰ ਹੋ ਗਏ। ਬੰਬਈ ਤੋਂ ਵਿਸ਼ੇਸ਼ਗ ਡਾਕਟਰ ਉਨ੍ਹਾਂ ਦੀ ਸੇਵਾ ਵਿਚ ਸਨ, ਪਰ ਹਾਲਤ ਦਿਨ-ਬ-ਦਿਨ ਵਿਗੜਦੀ ਗਈ। ਅੰਤਿਮ ਸਮਾਂ ਆਇਆ, ਤਾਂ ਕੋਲ ਬੈਠੇ ਸੇਵਕ ਨੂੰ ਕਿਹਾ, ਜਥੇਦਾਰ ਜੀ (ਭਾਵ ਬਾਬਾ ਜੀਵਨ ਸਿੰਘ ਜੀ) ਨੂੰ ਬੁਲਾ ਲਿਆਓ।" ਬਾਬਾ ਜੀਵਨ ਸਿੰਘ ਪੁੱਜੇ, ਤਾਂ ਕਹਿਣ ਲੱਗੇ, "ਜਥੇਦਾਰ ਜੀ! ਸ੍ਰੀ ਗੁਰੂ ਗੋਬਿੰਦ ਸਿੰਘ ਲੈਣ ਆ ਗਏ ਹਨ, ਛੁੱਟੀਆਂ ਬਖ਼ਸ਼ੋ।" ਉਨ੍ਹਾਂ ਕਿਹਾ, "ਜਥੇਦਾਰ ਜੀ! ਮੈਂ ਇਕੱਲਾ ਸੇਵਾ ਨਹੀਂ ਸੰਭਾਲ ਸਕਦਾ। ਅਸਾਂ ਦੋਹਾਂ ਸ਼ਿਕਾਰ-ਘਾਟ ਅਤੇ ਤਰਨ ਤਾਰਨ ਦੇ ਸਰੋਵਰ ਦੀ ਸੇਵਾ ਕਰਨੀ ਮੰਨੀ ਹੋਈ ਹੈ। ਤਰਨ ਤਾਰਨ ਦੀ ਸੇਵਾ ਕਰ ਕੇ ਇਕੱਠੇ ਫ਼ਤਿਹ ਬੁਲਾਵਾਂਗੇ।" ਬਾਬਾ ਦਲੀਪ ਸਿੰਘ ਕਹਿਣ ਲੱਗੇ, "ਰੁਕਣ ਦਾ ਹੁਕਮ ਨਹੀਂ। ਗੁਰੂ ਮਹਾਰਾਜ ਲੈਣ ਆ ਗਏ ਹਨ। ਹੁਣ ਆਗਿਆ ਦੇਵੋ।" ਉਹ ਕਹਿਣ ਰੁਕ ਜਾਵੋ। ਉਹ ਕਹਿਣ ਅਸਾਂ ਜਾਣਾ ਹੈ। ਇਸੇ ਵਿਚ ਬਾਬਾ ਦਲੀਪ ਸਿੰਘ ਜੀ 'ਵਾਹਿਗੁਰੂ ਜੀ ਕਾ ਖ਼ਾਲਸਾ। ਵਾਹਿਗੁਰੂ ਜੀ ਕੀ ਫ਼ਤਿਹ' ਗਜਾ ਕੇ ਨਿੱਜ-ਘਰ ਪਰਤ ਗਏ। ਅਸਾਂ ਉਸ ਵੇਲੇ ਜੋ ਸੁਣਿਆ ਸੀ, ਮਗਰੋਂ ਵੇਖਿਆ ਕਿ ਤਰਨ ਤਾਰਨ ਸਾਹਿਬ ਦੇ ਸਰੋਵਰ ਦੀ ਕਾਰ-ਸੇਵਾ ਪੂਰੀ ਕਰਦਿਆਂ ਹੀ ਬਾਬਾ ਜੀਵਨ ਸਿੰਘ ਵੀ ਸੱਚਖੰਡ ਚਲੇ ਗਏ। ਇਹੋ ਹੈ- *ਇਕਿ ਸਾਧ ਬਚਨ ਅਟਲਾਧਾ॥* ਇਹ ਮਹਾਂਪੁਰਖ ਕਾਰ-ਸੇਵਾ ਦੇ ਇਤਿਹਾਸ ਨੂੰ ਸ਼ਿਖਰ ਉੱਤੇ ਸਥਾਪਿਤ ਕਰ ਗਏ।

ਪਿੱਛੇ ਨੂੰ ਪਰਤੀਏ। ਸ਼ਾਇਦ ੧੯੭੦ ਜਾਂ ੧੯੭੧ ਈ. ਵਿਚ ਇਸ ਵਿਸ਼ਾਲ ਪੁਲ਼ ਦਾ ਦੇਸ਼ ਦੇ ਪ੍ਰਧਾਨ ਮੰਤਰੀ ਨੇ ਉਦਘਾਟਨ ਕੀਤਾ। ਪੁਲ਼ ਦੇ ਨਿਰਮਾਣ ਤੋਂ ਬਾਅਦ ਨਾਂਦੇੜ-ਸ਼ਿਕਾਰ ਘਾਟ-ਮਾਤਾ ਸਾਹਿਬ ਦੇਵਾਂ-ਹੀਰਾ ਘਾਟ ਸੜਕ ਦਾ ਨਿਰਮਾਣ ਕੀਤਾ ਗਿਆ। ਸ਼ਿਕਾਰ ਘਾਟ ਦੀ ਉੱਚੀ ਪਹਾੜੀ ਦੀ ਸਿਖ਼ਰ ਉੱਤੇ ਸਫੇਦ ਸੰਗਮਰਮਰ ਦਾ ਆਲੀਸ਼ਾਨ ਗੁਰਦੁਆਰਾ ਸਾਹਿਬ ਬਣਾਇਆ ਗਿਆ। ਬਾਬਾ ਜੀਵਨ ਸਿੰਘ ਜੀ ਗੁਰੂ-ਪਿਆਰ ਵਿਚ ਵਿਭੋਰ ਹੋਏ ਬਹੁਤ ਰੀਝ ਨਾਲ ਕਿਹਾ ਕਰਦੇ ਸੀ, "ਅਸਾਂ ਆਪਣੇ ਸਾਹਿਬ ਲਈ ਤਾਜ ਮਹਿਲ ਵਾਂਗ ਦੂਰੋਂ ਚਮਕਦਾ ਗੁਰਦੁਆਰਾ ਬਣਾਉਣਾ ਹੈ।" ਗੁਰਦੁਆਰਾ ਸਾਹਿਬ ਅਤੇ ਸਰੋਵਰ ਦੇ ਵਿਚਕਾਰ ਅੰਬਾਂ ਦੇ ਬੂਟੇ ਲਗਾ ਕੇ ਇਸ ਨੂੰ ਸ਼ੋਭਿਤ ਕੀਤਾ ਗਿਆ ਹੈ। ਕਾਰ-ਸੇਵਾ ਇਸ ਤੋਂ ਬਾਅਦ ਬਿਖਰਾਅ ਦੇ ਰਸਤੇ ਪੈ ਗਈ। ਬਾਬਾ ਜੀਵਨ ਸਿੰਘ ਤੋਂ ਬਾਅਦ ਬਾਬਾ ਹਰੀ ਸਿੰਘ ਅਤੇ ਬਾਬਾ ਫ਼ੌਜਾ ਸਿੰਘ ਕੁਝ ਦੇਰ ਜਥੇਦਾਰ ਰਹੇ। ਕਾਰ-ਸੇਵਾ ਦੀ ਇਸ ਸ਼ਾਖ਼ਾ ਦਾ ਸੁਨਹਿਰੀ ਕਾਲ ਸ਼ਿਕਾਰ ਘਾਟ ਦੀ ਸੇਵਾ ਸੀ। ੪੮-੪੯ ਸਾਲ ਪਹਿਲਾਂ ਵੇਖਿਆ ਹਜ਼ੂਰ ਸਾਹਿਬ ਬਹੁਤ ਬਦਲ ਚੁੱਕਾ ਹੈ। ਬਹੁਤ ਵਿਕਾਸ ਹੋਇਆ ਹੈ, ਪਰ ਬਹੁਤ ਨਿਘਾਰ ਵੀ ਆਇਆ ਹੈ। ਵਿਕਾਸ ਪੱਖੋਂ ਵੇਖੀਏ ਤਾਂ ਗੁਰਦੁਆਰਿਆਂ ਦੀਆਂ ਇਮਾਰਤਾਂ, ਸਰਾਵਾਂ, ਲੰਗਰ, ਆਵਾਜਾਈ ਸਭ ਕੁਝ ਅਕਲਪਨੀਯ ਤਰੀਕੇ ਨਾਲ ਵਿਕਸਿਤ ਹੋਇਆ ਹੈ। ਉਸ ਸਮੇਂ ਸੱਚਖੰਡ, ਲੰਗਰ ਸਾਹਿਬ, ਨਗੀਨਾ ਘਾਟ, ਬੰਦਾ ਘਾਟ, ਸੰਗਤ ਸਾਹਿਬ, ਮਾਲ ਟੇਕਰੀ, ਸ਼ਿਕਾਰ ਘਾਟ, ਹੀਰਾ ਘਾਟ, ਮਾਤਾ ਸਾਹਿਬ ਦੇਵਾਂ (ਮਾਤਾ ਸਾਹਿਬ ਕੌਰ) ਆਦਿ ਗੁਰਦੁਆਰਾ ਸਾਹਿਬ ਹੀ ਸਨ। ਹੁਣ ਨਵਾਂ ਇਤਿਹਾਸ ਘੜ੍ਹਣ ਅਤੇ ਨਵੀਨ ਇਤਿਹਾਸਿਕ ਗੁਰਦੁਆਰਾ ਸਾਹਿਬ ਬਣਾਉਣ ਦੀ ਹੋੜ ਲੱਗੀ ਹੈ। ਹੁਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਿਕਾ ਮਾਤਾ ਸਾਹਿਬ ਕੌਰ, ਜੋ

ਗੋਦਾਵਰੀ ਕਿਨਾਰੇ ਗੁਰੂ ਜੀ ਤੋਂ ਵੱਖਰੇ ਰਹਿ ਕੇ ਗੁਰੂ ਜੀ ਅਤੇ ਸਿੰਘਾਂ ਵਾਸਤੇ ਲੰਗਰ ਤਿਆਰ ਕਰਦੇ ਸੀ, ਉਹ ਅਲੋਪ ਹੋ ਗਈ ਹੈ। ਉਸ ਸਮੇਂ ਇਸ ਗੁਰਦੁਆਰੇ ਦਾ ਇਤਿਹਾਸ ਖਾਲਸੇ ਦੀ ਮਾਤਾ ਤੀਕ ਸੀਮਤ ਸੀ, ਹੁਣ ਇਤਿਹਾਸ ਨੂੰ ਮਿਥਿਹਾਸ ਵਿਚ ਬਦਲ ਦਿੱਤਾ ਗਿਆ ਹੈ। ਹੀਰਾ ਘਾਟ ਕੋਲ ਬਣੇ ਨਵੇਂ ਪੁਲ਼ ਨੇ ਸ਼ਿਕਾਰ ਘਾਟ ਦੇ ਪੁਲ਼ ਦੀ ਮਹਿਮਾ ਘਟਾ ਦਿੱਤੀ ਹੈ। ਮੇਰੀ ਸੰਗਤਾਂ ਅੱਗੇ ਬੇਨਤੀ ਹੈ, ਕਿ ਹਜ਼ੂਰ ਸਾਹਿਬ ਤੋਂ ਸ਼ਿਕਾਰ ਘਾਟ ਜਾਂਦਿਆਂ ਇਸ ਪੁਲ਼ ਉੱਪਰੋਂ ਜ਼ਰੂਰ ਲੰਘਣਾ ਜੀ। ਇਹ ਸਾਡਾ ਆਪਣਾ ਪੁਲ਼ ਹੈ। ਇਸ ਦੇ ਕਣ-ਕਣ ਵਿਚ "ਸਤਿਨਾਮ ਵਾਹਿਗੁਰੂ" ਦੀ ਮਹਿਮਾ ਹੈ।

ਸੰਨ ੧੯੬੯ ਈ. ਤੋਂ ਬਾਅਦ ਹਜ਼ੂਰ ਸਾਹਿਬ ਦੇ ਦਰਸ਼ਨ ਕਈ ਵਾਰ ਨਸੀਬ ਹੋਏ ਸਨ, ਪਰ ਸ਼ਿਕਾਰ ਘਾਟ ਦੇ ਪੁਲ਼ ਹੇਠ ਜਾਣਾ ਇਕ ਤੀਬਰ ਹਸਰਤ ਸੀ। ਇਸ ਵਾਰ ਆਪਣੀ ਕਾਰ 'ਤੇ ਜਾਣ ਦਾ ਅਵਸਰ ਮਿਲਿਆ, ਤਾਂ ਇਹ ਸੰਭਵ ਹੋ ਗਿਆ। ਇਕ ਕਿਨਾਰੇ ਦੀ ਸਿਮਰਨ ਨਾਲ ਚਮਕੀਲੀ ਹੋਈ ਰੇਤ ਤਾਂ ਡੁੱਬ ਚੁੱਕੀ ਸੀ, ਪਰ ਦੂਜੇ ਕਿਨਾਰੇ ਦੇ ਉਹ ਪੱਥਰ ਮੌਜੂਦ ਸਨ, ਜਿੱਥੇ ਗੁਰੂ ਦੇ ਅਨਿੰਨ ਸੇਵਕ ਇਸ਼ਨਾਨ ਕਰਦੇ ਸੀ, ਕਪੜੇ ਧੋਂਦੇ ਸੀ। ਅਸਥਾਈ ਰਸਤੇ ਦੇ ਛੋਟੇ ਪਿੱਲਰਾਂ ਵਿੱਚੋਂ ੨ ਨਜ਼ਰ ਪੈ ਰਹੇ ਸਨ। ਮੱਛੀਆਂ ਪਕੜਣ ਵਾਲੇ ਦੱਸ ਰਹੇ ਸਨ, ਕਿ ਅੱਗੇ ਪਾਣੀ ਵਿਚ ਡੁੱਬੇ ਕੁਝ ਹੋਰ ਪਿੱਲਰ ਵੀ ਹਨ। ਗੋਦਾਵਰੀ ਵਿਚ ਉਤਰ ਕੇ ਮੈਂ ਸਿਰਫ ਬਚਪਨ ਦੀਆਂ ਯਾਦਾਂ ਤਾਜ਼ਾ ਕਰਨ ਲਈ ਬੇਤਾਬ ਨਹੀਂ ਸੀ, ਸਗੋਂ ਉਸ ਵਾਯੂਮੰਡਲ ਵਿੱਚੋਂ ਤੁਰਦੇ ਵਿਚਰਦੇ ਸੰਤ ਦਲੀਪ ਸਿੰਘ ਦੇ ਪੈਰਾਂ ਦੀ ਆਹਟ ਸੁਣਨ ਦਾ ਚਾਹਵਾਨ ਸੀ। ਸੰਤ ਜੀਵਨ ਸਿੰਘ ਦੇ ਜਲੌਮਈ ਖੂੰਡੇ ਦੀ ਪਰਛਾਈ ਤੱਕਣ ਦੀ ਇੱਛਾ ਸੀ, ਸੰਗਤਾਂ ਤੋਂ ਸੇਵਾ ਕਰਵਾਉਂਦੇ ਜਥੇਦਾਰਾਂ ਦੀਆਂ ਸਦਜੀਵਿਤ ਪਵਿੱਤਰ ਅਤੇ ਨੇਕ ਅਵਾਜ਼ਾਂ ਲੱਭ ਰਿਹਾ ਸੀ, ਜੋ ਸੱਚਖੰਡ ਪੁੱਜਣ ਲਈ ਸੇਵਕਾਂ ਦੀ ਰਾਹਦਾਰੀ ਹਨ ਅਤੇ ਰਹਿਣਗੀਆਂ। ਸੰਗਤ ਦੁਆਰਾ ਜਪੇ ਨਿਰਵਿਘਨ ਨਾਮ ਦੀਆਂ ਗੂੰਜਾਂ ਇਸ ਮਿੱਟੀ ਵਿੱਚੋਂ ਚਾਰ ਯੁੱਗ ਵੀ ਨਹੀਂ ਮਰ ਸਕਦੀਆਂ। ਇਨ੍ਹਾਂ ਗੂੰਜਾਂ ਵਿੱਚੋਂ ਉਜਾਗਰ ਸਿੰਘ, ਬਾਬਾ ਮੱਖਣ ਸਿੰਘ, ਬਾਬਾ ਸੂਰਤਾ ਸਿੰਘ, ਬੇਰੀਆਂ ਵਾਲਾ, ਬਾਬਾ ਚਰਨ ਸਿੰਘ ਦੇ ਨਾਮ ਜਪਣ ਦੇ ਵਿਲੱਖਣ ਅੰਦਾਜ਼ ਸਭ ਤੋਂ ਵੱਖਰੇ ਗੂੰਜਦੇ ਸਨ। ਕੰਨਾਂ ਵਿੱਚੋਂ ਅਜੇ ਉਹ ਪਹਿਚਾਣ ਗੁੰਮ ਨਹੀਂ ਹੋਈ, ਤਾਂ ਸ਼ਿਕਾਰ ਘਾਟ ਦੇ ਵਾਤਾਵਰਨ ਵਿੱਚੋਂ ਕਿਵੇਂ ਮਿਟ ਸਕਦੀ ਹੈ? ਜੋ ਸੂਰਤ, ਮੂਰਤ ਸਿਮਰਤੀ ਵਿਚ ਕਾਇਮ ਰਹਿੰਦੀ ਹੈ, ਉਹ ਵਾਤਾਵਰਨ ਵਿਚ ਲੀਨ ਹੋ ਜਾਂਦੀ ਹੈ, ਮਰਦੀ ਨਹੀਂ। ਮਰਨਸ਼ੀਲ ਹੁੰਦੀ ਤਾਂ ਚਿਤ ਵਿਚ ਕਿਵੇਂ ਜੀਵਿਤ ਰਹਿੰਦੀ? ਅੰਜਨੀ ਮੰਦਿਰ ਦੇ ਗੇਰੁਏ ਵਸਤ੍ਰਧਾਰੀ ਕੁੰਡਲੇ ਵਾਲਾਂ ਵਾਲੇ ਘੰਟੀਆਂ ਵਜਾਉਂਦੇ ਪੁਜਾਰੀ ਦਾ ਸਰੂਪ ਵੀ ਅੱਖਾਂ ਵਿਚ ਫਿਰ ਪ੍ਰਗਟ ਹੋ ਗਿਆ। ਉਹ ਵਿਅਕਤੀ ਅਨੰਤ ਵਿਚ ਚਲੇ ਗਏ ਹਨ, ਪਰ ਉਨ੍ਹਾਂ ਦੇ ਸੇਵਾ-ਸਿਮਰਨ ਦੀਆਂ ਗਵਾਹ ਗੋਦਾਵਰੀ ਦੀਆਂ ਛਲਾਂ ਅਮਿੱਟ ਹਨ। ਉਨ੍ਹਾਂ ਛਲਾਂ ਵਿਚ ਸਮਾਈਆਂ ਸੂਰਤਾਂ ਮੈਨੂੰ ਪੁਲ਼ ਹੇਠ ਖਿੱਚ ਲਿਆਈਆਂ ਸਨ। ਅੰਤ ਵਿਚ ਗੁਰੂ ਬਚਨ- *ਧੰਨੁ ਸੇਵਾ ਸੇਵਕੁ ਪਰਵਾਨੁ॥*

■

# ਜਦ ਮਹਾਰਾਜਾ ਰਣਜੀਤ ਸਿੰਘ ਅੱਗੇ ਚੀਨ ਫ਼ਤਿਹ ਕਰਨ ਦਾ ਪ੍ਰਸਤਾਵ ਰੱਖਿਆ ਗਿਆ

*-ਸ. ਹਰਭਜਨ ਸਿੰਘ**

ਸਿੱਖ ਰਾਜ ਦੀਆਂ ਹੱਦਾਂ ਮਹਾਰਾਜਾ ਰਣਜੀਤ ਸਿੰਘ ਸਮੇਂ ਅਫਗਾਨਿਸਤਾਨ ਅਤੇ ਕਸ਼ਮੀਰ ਤੋਂ ਅੱਗੇ ਚੀਨ ਤਕ ਜਾ ਪਹੁੰਚੀਆਂ ਸਨ, ਪਰ ਸਰਦਾਰ ਹਰੀ ਸਿੰਘ ਨਲਵਾ ਸਮੇਤ ਬਾਕੀ ਸਾਰੇ ਸਰਦਾਰ ਅਤੇ ਜਰਨੈਲ ਸਿੱਖ ਰਾਜ ਦੀਆਂ ਹੱਦਾਂ ਹੋਰ ਅੱਗੇ ਸਿੰਧ, ਜਲਾਲਾਬਾਦ, ਕਾਬਲ ਤੇ ਮੱਧ ਏਸ਼ੀਆ ਤਕ ਵਧਾਉਣਾ ਚਾਹੁੰਦੇ ਸਨ। ਸਫ਼ਰਨਾਮਾਕਾਰ ਡਾਕਟਰ ਵੂਲਫ ਜੋ ਈਸਾਈ ਪਾਦਰੀ ਸੀ, ਲਿਖਦਾ ਹੈ ਕਿ ਬੁਖਾਰਾ ਤਕ ਦੇ ਹਾਕਮ ਮਹਾਰਾਜਾ ਰਣਜੀਤ ਸਿੰਘ ਦੇ ਨਾਂ ਤੋਂ ਕੰਬਦੇ ਸਨ, ਪਰੰਤੂ ਮਹਾਰਾਜਾ ਨੇ ਆਪਣੀ ਫੌਜ ਨੂੰ ਪੱਛਮ ਵੱਲ ਦਰ੍ਹਾ ਖ਼ੈਬਰ, ਦੱਖਣ ਵੱਲ ਸ਼ਿਕਾਰਪੁਰ ਅਤੇ ਉੱਤਰ ਵੱਲ ਲੇਹ (ਲੱਦਾਖ) ਤੋਂ ਅੱਗੇ ਵਧਣ ਤੋਂ ਬਹੁਤ ਮੁਸ਼ਕਲ ਨਾਲ ਰੋਕੀ ਰੱਖਿਆ ਸੀ। ਪੂਰਬ ਵੱਲ ਦਰਿਆ ਸਤਲੁਜ ਪਹਿਲਾਂ ਹੀ ਅੰਗਰੇਜ਼ਾਂ ਨਾਲ ਦੋਸਤੀ ਹੇਠ ਪੱਕਾ ਹੱਦ-ਬੰਨਾ ਬਣ ਚੁੱਕਾ ਸੀ। ਇਤਿਹਾਸਕਾਰ ਸੋਹਨ ਲਾਲ ਸੂਰੀ ਲਿਖਦਾ ਹੈ ਕਿ ਜਦ ਸਰਦਾਰ ਹਰੀ ਸਿੰਘ ਨਲਵਾ ਪਿਸ਼ਾਵਰ ਦਾ ਗਵਰਨਰ ਸੀ ਤਾਂ ਅਫ਼ਗਾਨਿਸਤਾਨ ਦੇ ਹਾਕਮ ਦੋਸਤ ਮੁਹੰਮਦ ਖਾਨ ਦੀ ਉਸ ਤਕ ਚਿੱਠੀ ਪਹੁੰਚੀ ਕਿ ਖ਼ੈਬਰ ਦੇ ਪਹਾੜਾਂ ਦੇ ਪੂਰਬ ਵੱਲ ਸਿੱਖਾਂ ਦੀ ਅਤੇ ਇਨ੍ਹਾਂ ਪਹਾੜਾਂ ਦੇ ਪਾਰ ਪੱਛਮ ਵੱਲ ਪਠਾਣਾਂ ਦੀ ਪੱਕੀ ਹੱਦ ਮੰਨ ਲਈ ਜਾਵੇ, ਪਰ ਸਰਦਾਰ ਹਰੀ ਸਿੰਘ ਨਲਵਾ ਨੇ ਇਸ ਨਾਲ ਸਹਿਮਤ ਨਾ ਹੁੰਦੇ ਹੋਏ ਜਵਾਬ ਵਿਚ ਲਿਖਿਆ ਕਿ ਉਨ੍ਹਾਂ ਦਾ ਨਿਸ਼ਾਨਾ ਜਲਾਲਾਬਾਦ ਅਤੇ ਕਾਬਲ ਤਕ ਪਹੁੰਚਣ ਦਾ ਹੈ। ਇਸੇ ਤਰ੍ਹਾਂ ਜੰਮੂ-ਕਸ਼ਮੀਰ ਵੱਲ ਸਿੱਖ ਰਾਜ ਦੀਆਂ ਹੱਦਾਂ ਨੂੰ ਝੀਲ ਮਾਨ ਸਰੋਵਰ ਤੋਂ ਅੱਗੇ ਵਧਾਉਣ ਲਈ ਜਨਰਲ ਜੋਰਾਵਰ ਸਿੰਘ ਉਤਾਵਲਾ ਹੋਇਆ ਫਿਰਦਾ ਸੀ ਅਤੇ ਉਹ ਇਸਕਰਦੂ ਅਤੇ ਲੱਦਾਖ ਤੋਂ ਅੱਗੇ ਵੱਧਦਾ ਹੋਇਆ ਚੀਨ ਦੇ ਸੂਬੇ ਖ਼ੁਤਨ ਅਤੇ ਤਿੱਬਤ ਉੱਪਰ ਨਜ਼ਰ ਰੱਖ ਰਿਹਾ ਸੀ, ਪਰ ਮਹਾਰਾਜਾ ਨੇ ਸਰਦਾਰ ਹਰੀ ਸਿੰਘ ਨਲਵਾ ਵਾਂਗ ਉਸ ਦੇ ਵੀ ਪੈਰ ਰੋਕ ਰੱਖੇ ਸਨ। ਸਰਦਾਰ ਹਰੀ ਸਿੰਘ ਨਲਵਾ ਦਾ ਕਾਬਲ ਫ਼ਤਿਹ ਕਰਨ ਦਾ ਸੁਪਨਾ ਉਸ ਦੀ ਬੇਵਕਤੀ ਮੌਤ ਕਾਰਨ ਸਾਕਾਰ ਨਾ ਹੋ ਸਕਿਆ, ਪਰ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਤੋਂ ਬਾਅਦ ਜਨਰਲ ਜੋਰਾਵਰ ਸਿੰਘ ਨੇ ਪੂਰਬ ਵੱਲ ਗਾਰੋ ਤਕ ਪਹੁੰਚਦੇ ਹੋਏ ਆਪਣਾ ਸੁਪਨਾ ਕੁਝ ਹੱਦ ਤਕ ਜ਼ਰੂਰ ਸਾਕਾਰ ਕਰ ਲਿਆ ਸੀ। ਜੇਕਰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਉਸ ਨੂੰ ਹੱਲਾ-ਸ਼ੇਰੀ ਮਿਲ ਜਾਂਦੀ ਤਾਂ ਨਿਸ਼ਚਿਤ ਹੈ ਕਿ ਉਹ ਕਸ਼ਮੀਰ ਦੇ ਨਾਲ ਲੱਗਦੇ ਚੀਨ ਦੇ ਸੂਬੇ ਖ਼ੁਤਨ ਤੇ ਸਿਨਕਿਆਂਗ ਨੂੰ ਵੀ ਫ਼ਤਿਹ ਕਰ ਲੈਂਦਾ।

**ਜੀ-੪੩੦, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ। ਮੋ: +੯੧੯੮੭੨੮-੧੦੮੨੦*

ਜਨਰਲ ਜੋਰਾਵਰ ਸਿੰਘ ਲਾਹੌਰ ਦਰਬਾਰ ਵਿਚ ਤਿੱਬਤ ਦਾ ਵਜ਼ੀਰ ਕਰਕੇ ਪ੍ਰਸਿੱਧ ਸੀ। ਉਹ ਡੋਗਰਿਆਂ ਦੀ ਫੌਜ ਵਿਚ ਸੀ ਅਤੇ ਸਫ਼ਰਨਾਮਾਕਾਰ ਮਿਸਟਰ ਵਾਇਨੇ ਮੁਤਾਬਕ ਉਸ ਦੀ ਰਿਹਾਇਸ਼ ਰਿਆਸੀ ਵਿਖੇ ਇਕ ਮਜਬੂਤ ਕਿਲ੍ਹੇ ਵਿਚ ਸੀ। ਇਕ ਵਾਰ ਜਦ ਮਹਾਰਾਜਾ ਰਾਵੀ ਪਾਰ ਜੰਡਿਆਲਾ ਸ਼ੇਰ ਸਿੰਘ ਵਿਚ ਉਤਰੇ ਹੋਏ ਸਨ ਤਾਂ ੧੯ ਮਾਰਚ, ੧੮੩੬ ਈ. ਨੂੰ ਉਹ 'ਸਰਕਾਰ' ਅੱਗੇ ਹਾਜ਼ਰ ਹੋਇਆ। ਸੋਹਨ ਲਾਲ ਸੂਰੀ ਇਸ ਮਿਲਣੀ ਨੂੰ ਬਿਆਨ ਕਰਦਾ ਹੋਇਆ ਲਿਖਦਾ ਹੈ ਕਿ ਕੀਮਤੀ ਨਜ਼ਰਾਨੇ ਪੇਸ਼ ਕਰਨ ਤੋਂ ਬਾਅਦ ਉਸ ਨੇ ਮਹਾਰਾਜਾ ਤੋਂ ਚੀਨ ਨੂੰ ਫ਼ਤਿਹ ਕਰਨ ਦੀ ਇਜਾਜ਼ਤ ਮੰਗੀ, ਪਰ ਕਿਹਾ ਕਿ ਇਸ ਮੁਹਿੰਮ ਲਈ ਲੱਖਾਂ ਰੁਪਏ ਚਾਹੀਦੇ ਹਨ। ਇਸ 'ਤੇ ਮਹਾਰਾਜਾ ਨੇ ਕਿਹਾ ਕਿ ਡੋਗਰਾ ਧਿਆਨ ਸਿੰਘ ਨੇ ਤਾਂ ਬਿਨਾ ਲੜਾਈ ਫ਼ਤਿਹ ਕਰ ਲਿਆ ਹੈ। ਇਸ 'ਤੇ ਜੋਰਾਵਰ ਸਿੰਘ ਨੇ ਕਿਹਾ ਕਿ ਤਿੱਬਤ ਦਾ ਪੂਰਾ ਇਲਾਕਾ ੫੦੦ ਕੋਹਾਂ (੧੨੦੦ ਮੀਲਾਂ) ਤਕ ਚੀਨ ਦੀ ਸਰਹੱਦ ਦੇ ਨਾਲ-ਨਾਲ ਫੈਲਿਆ ਹੋਇਆ ਹੈ ਜਿੱਥੇ ਚੀਨ ਦੇ ਬਾਦਸ਼ਾਹ ਦਾ ਹੁਕਮ ਚੱਲਦਾ ਹੈ। ਜਵਾਬ ਵਿਚ ਮਹਾਰਾਜਾ ਨੇ ਕਿਹਾ ਕਿ ਚੀਨ ਪਾਸ ਤਾਂ ੧੨ ਲੱਖ ਫੌਜ ਹੈ, ਉੱਥੇ ਕਿਵੇਂ ਕਬਜ਼ਾ ਰੱਖਿਆ ਜਾ ਸਕਦਾ ਹੈ? ਇਸ ਦੇ ਜਵਾਬ ਵਿਚ ਜੋਰਾਵਰ ਸਿੰਘ ਨੇ ਕਿਹਾ ਕਿ ਮਹਾਰਾਜਾ ਦੇ ਸਦਾ ਵਿਜਈ ਰਹਿਣ ਦੇ ਇਕਬਾਲ ਕਾਰਨ ਉਹ ਫ਼ਤਿਹ ਹਾਸਲ ਕਰ ਲਵੇਗਾ। ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਮਹਾਰਾਜਾ ਉਸ ਦਾ ਜਵਾਬ ਸੁਣ ਕੇ ਬਹੁਤ ਹੱਸੇ ਅਤੇ ਕਿਹਾ ਕਿ ਅਜੇ ਅਜਿਹਾ ਵਕਤ ਨਹੀਂ ਆਇਆ, ਜਦੋਂ ਵਕਤ ਆਵੇਗਾ ਜ਼ਰੂਰ ਦੱਸਾਂਗੇ, ਸਾਨੂੰ ਤੁਹਾਡੇ ਜਿਹੇ ਬਹਾਦਰਾਂ ਦੀ ਹੀ ਲੋੜ ਹੈ।

ਜਨਰਲ ਜੋਰਾਵਰ ਸਿੰਘ ਜੰਮੂ ਦੀ ਡੋਗਰਿਆਂ ਦੀ ਫੌਜ ਦਾ ਕਮਾਂਡਰ-ਇਨ-ਚੀਫ ਸੀ, ਜਿਨ੍ਹਾਂ ਨੂੰ ਮਹਾਰਾਜਾ ਨੇ ਆਪਣੀ ਫੌਜ ਰੱਖਣ ਦੀ ਇਜਾਜ਼ਤ ਦਿੱਤੀ ਹੋਈ ਸੀ, ਪਰ ਚੀਨ ਅਤੇ ਤਿੱਬਤ ਵੱਲ ਮੱਲਾਂ ਮਾਰਨ ਲਈ ਲਾਹੌਰ ਤੋਂ ਹੋਰ ਫੌਜ ਦਾ ਭੇਜਣਾ ਜ਼ਰੂਰੀ ਸੀ, ਜਿੱਥੇ ਖਰਚ ਲਈ ਲੱਖਾਂ ਰੁਪਏ ਚਾਹੀਦੇ ਸਨ। ਮਹਾਰਾਜਾ ਉਸੇ ਮੁਹਿੰਮ ਲਈ ਹਾਂ ਕਰਦਾ ਸੀ ਜਿੱਥੋਂ ਉਸ ਦੇ ਖ਼ਜ਼ਾਨੇ ਲਈ ਪੈਸਾ ਆਵੇ, ਪਰ ਡੋਗਰਿਆਂ ਨੂੰ ਆਪਣੇ ਬਲਬੂਤੇ 'ਤੇ ਇਸ ਲੇਹ-ਲੱਦਾਖ ਦੇ ਖੇਤਰ ਵਿਚ ਮੱਲਾਂ ਮਾਰਨ ਦੀ ਖੁੱਲ ਸੀ, ਜਿਸ ਹੇਠ ਉਹ ਲੇਹ ਉੱਪਰ ਕਾਬਜ਼ ਹੋ ਗਏ ਸਨ। ਇਸ ਵਿਚ ਉਨ੍ਹਾਂ ਦੇ ਆਪਣੇ ਛੁਪੇ ਹੋਏ ਮਨਸੂਬੇ ਸਨ। ਜੰਮੂ ਦਾ ਸੂਬਾ ਕਸ਼ਮੀਰ ਤੋਂ ਵੱਖਰਾ ਸੀ। ਕਸ਼ਮੀਰ ਦੀ ਆਮਦਨ ਦਾ ਮੁੱਖ ਸਾਧਨ ਸ਼ਾਲ ਉਦਯੋਗ ਸੀ, ਜਿਸ ਲਈ ਉੱਨ ਲੱਦਾਖ ਅਤੇ ਤਿੱਬਤ ਤੋਂ ਕਸ਼ਮੀਰ ਪਹੁੰਚਦੀ ਸੀ। ਜਦ (੧੮੩੩-੩੪) ਕੰਵਰ ਸ਼ੇਰ ਸਿੰਘ ਕਸ਼ਮੀਰ ਦਾ ਗਵਰਨਰ ਸੀ ਤਾਂ ਉੱਨ ਆਉਣੀ ਬੰਦ ਹੁੰਦੀ ਗਈ ਜਿਸ ਕਾਰਨ ਇਸ ਸ਼ਾਲ ਉਦਯੋਗ ਨੂੰ ਬਹੁਤ ਧੱਕਾ ਲੱਗਾ ਤੇ ਕਸ਼ਮੀਰ ਦੀ ਆਮਦਨ ਘੱਟ ਗਈ। ਇਸ ਉੱਨ ਦੇ ਨਾ ਮਿਲਣ ਕਾਰਨ ਸੈਂਕੜੇ ਕਸ਼ਮੀਰੀ ਸ਼ਾਲਾਂ ਦਾ ਕੰਮ ਕਰਨ ਵਾਲੇ ਕਾਰੀਗਰ ਲੁਧਿਆਣਾ, ਸ੍ਰੀ ਅੰਮ੍ਰਿਤਸਰ ਤੇ ਹੋਰ ਸ਼ਹਿਰਾਂ ਵੱਲ

ਪਲਾਇਨ ਕਰ ਗਏ ਸਨ। ਇਸ ਤੱਥ ਦੀ ਪੁਸ਼ਟੀ ਸਫ਼ਰਨਾਮਾਕਾਰ ਮਿਸਟਰ ਵੂਲਫ ਨੇ ਵੀ ਕੀਤੀ ਸੀ। ਜਦ ਕੁਮੇਦਾਨ ਮੀਹਾਂ ਸਿੰਘ ਨੂੰ ਕਸ਼ਮੀਰ ਦਾ ਗਵਰਨਰ (ਕੰਵਰ ਸ਼ੇਰ ਸਿੰਘ ਤੋਂ ਬਾਅਦ) ਲਾਇਆ ਗਿਆ ਤਾਂ ਉਸ ਨੇ ਇਸ ਸਾਰੇ ਹਾਲਾਤ ਤੋਂ ਮਹਾਰਾਜਾ ਨੂੰ ਵੀ ਆਪਣੀ ਚਿੱਠੀ ਰਾਹੀਂ ਜਾਣੂ ਕਰਵਾ ਦਿੱਤਾ, ਜੋ ਚਿੱਠੀ ਮਹਾਰਾਜਾ ਨੂੰ ਕਸ਼ਮੀਰ ਤੋਂ ਪਹੁੰਚੇ ਇਕ ਹਲਕਾਰੇ ਰਾਹੀ ਸਿੱਧੀ ਪ੍ਰਾਪਤ ਹੋ ਗਈ ਸੀ, ਜਿਸ ਦਾ ਸਾਰ ਸੋਹਨ ਲਾਲ ਸੂਰੀ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ "ਮੀਹਾਂ ਸਿੰਘ ਕਮਾਡੈਂਟ ਦੀ ਇਕ ਚਿੱਠੀ ਇਕ ਅਰਦਲੀ ਰਾਹੀਂ ਕਸ਼ਮੀਰ ਤੋਂ ਸਿੱਧੀ ਮਹਾਰਾਜਾ ਨੂੰ ਮਿਲ ਗਈ ਜਿਸ ਵਿਚ ਦੱਸਿਆ ਗਿਆ ਕਿ ਤਿੱਬਤ ਤੋਂ ਉੱਨ ਸਿੱਧੀ ਕਸ਼ਮੀਰ ਦੀ ਜਗ੍ਹਾਂ ਜੰਮੂ ਪਹੁੰਚ ਰਹੀ ਹੈ, ਜਿਸ ਕਰਕੇ ਮਹਾਰਾਜਾ ਵੱਲੋਂ ਕੋਈ ਐਕਸ਼ਨ ਨਾ ਲਏ ਜਾਣ ਕਾਰਨ ਕਸ਼ਮੀਰ ਦੀ ਸ਼ਾਲਾਂ ਦੀ ਸਨਅਤ ਅਤੇ ਸੂਬੇ ਦੀ ਆਰਥਿਕ ਹਾਲਤ ਮਾੜੀ ਤੋਂ ਬਹੁਤ ਮਾੜੀ ਹੋ ਚੁੱਕੀ ਹੈ।" ਉਸ ਨੇ ਲਿਖਿਆ ਕਿ "ਭਾਈ ਰਾਮ ਸਿੰਘ ਨੇ ਇਨ੍ਹਾਂ ਹਾਲਾਤਾਂ ਤੋਂ ਜਾਣੂ ਨਹੀਂ ਕਰਾਇਆ ਲੱਗਦਾ।" ਕਮਾਡੈਂਟ ਮੀਹਾਂ ਸਿੰਘ ਦੇ ਭੇਜੇ ਗਏ ਅਰਦਲੀ ਦਾ ਸਾਹਮਣਾ ੨੪ ਨਵੰਬਰ, ੧੮੩੪ ਨੂੰ ਅਚਾਨਕ ਮਹਾਰਾਜਾ ਨਾਲ ਹੋ ਗਿਆ ਸੀ ਜਦ 'ਸਰਕਾਰ' ਬਾਹਰ ਸੈਰ ਲਈ ਨਿਕਲੇ ਹੋਏ ਸਨ, ਤਾਂ ਅਰਦਲੀ ਨੇ 'ਸਰਕਾਰ' ਦੇ ਪੈਰ ਛੂਹੇ ਅਤੇ ਮਹਾਰਾਜਾ ਦੇ ਪੁੱਛਣ 'ਤੇ ਉਸ ਨੇ ਚਿੱਠੀ ਮਹਾਰਾਜਾ ਨੂੰ ਵਿੱਖਾ ਦਿੱਤੀ। ਦਰਬਾਰ ਪਹੁੰਚ ਕੇ ਮਹਾਰਾਜਾ ਵਜ਼ੀਰ (ਰਾਜਾ ਧਿਆਨ ਸਿੰਘ) ਨਾਲ ਬਹੁਤ ਗੁੱਸੇ ਹੋਏ ਤੇ ਕਿਹਾ ਕਿ ਇਹ ਅਰਦਲੀਆਂ ਦਾ ਕੰਮ ਨਹੀਂ ਕਿ ਉਹ ਹਾਲਾਤ ਬਾਰੇ 'ਸਰਕਾਰ' ਨੂੰ ਜਾਣੂ ਕਰਵਾਉਣ। ਜੇਕਰ ਭਾਈ ਰਾਮ ਸਿੰਘ ਨੇ ਵਜ਼ੀਰ ਦਾ ਲਿਹਾਜ਼ ਕਰਕੇ 'ਸਰਕਾਰ' ਨੂੰ ਕਸ਼ਮੀਰ ਦੇ ਹਾਲਾਤ ਬਾਰੇ ਜਾਣੂ ਨਹੀਂ ਕਰਵਾਇਆ ਤਾਂ ਕੌਣ ਦੱਸੇਗਾ? (ਹਵਾਲਾ "ਉਮਦਾਤ-ਉਤ-ਤਵਾਰੀਖ਼, ਪੰਨਾ ੨੧੩ ਦਫ਼ਤਰ ੩)" ਇਸ ਤਰ੍ਹਾਂ ਜੰਮੂ ਵਾਲਿਆਂ ਨੇ ਲੱਦਾਖ ਤੋਂ ਸ਼ਾਲ ਉੱਨ ਆਪਣੇ ਫਾਇਦੇ ਲਈ ਜੰਮੂ ਮੰਗਵਾਣੀ ਸ਼ੁਰੂ ਕਰ ਦਿੱਤੀ ਸੀ।

ਰਾਜਾ ਗ਼ੁਲਾਬ ਸਿੰਘ ਨੇ ਫਿਰ ਮਹਾਰਾਜਾ ਅੱਗੇ ਜਦ ਉਹ ੨੯ ਮਾਰਚ, ੧੮੩੮ ਨੂੰ ਜੰਮੂ ਪਹੁੰਚੇ ਹੋਏ ਸਨ, ਆਦਰ ਸਹਿਤ ਅਰਜ਼ ਕੀਤੀ ਕਿ ਉਹ ਪਹਾੜੀ ਇਲਾਕੇ ਦੀਆਂ ਮੁਹਿੰਮਾਂ ਸਰ ਕਰਨ ਲਈ ਸਹਿਮਤੀ ਪ੍ਰਗਟ ਨਹੀਂ ਕਰਦੇ, ਜਿੱਥੇ ਇਨ੍ਹਾਂ ਇਲਾਕਿਆਂ ਉੱਪਰ ਕਬਜ਼ਾ ਕਰ ਕੇ ਭਾਰੀ ਨਜ਼ਰਾਨਾ ਵਸੂਲ ਕੀਤਾ ਜਾ ਸਕਦਾ ਹੈ। ਗੁਲਾਬ ਸਿੰਘ ਨੇ ਕਿਹਾ ਕਿ ਮਹਾਰਾਜਾ ਦੇ ਫਤਿਹਯਾਬੀ ਦੇ ਇਕਬਾਲ ਹੇਠ ਉਹ ਚੀਨ ਦੀ ਮਹਾਨ ਦੀਵਾਰ ਤਕ ਦੇ ਇਲਾਕਿਆਂ ਅਤੇ ਕਾਸ਼ਗਰ ਪ੍ਰਾਂਤ ਨੂੰ ਫਤਿਹ ਕਰ ਸਕਦਾ ਹੈ, ਪਰ ਮਹਾਰਾਜਾ ਨੇ ਦੂਰ-ਅੰਦੇਸ਼ ਹੁੰਦੇ ਹੋਏ ਜਾਂ ਆਪਣੀ ਸਿਹਤ ਕਾਰਨ ਕੋਈ ਹਾਂ ਨਾ ਕੀਤੀ। ਸਮਕਾਲੀ ਦਰਬਾਰੀ ਇਤਿਹਾਸਕਾਰ ਸੋਹਨ ਲਾਲ ਸੂਰੀ ਦੀ ਲਿਖਤ 'ਉਮਦਾਤ-ਉਤ-ਤਵਾਰੀਖ' ਪੜ੍ਹਣ ਤੋਂ ਸਾਫ ਜ਼ਾਹਰ ਹੁੰਦਾ ਹੈ ਕਿ ਮਹਾਰਾਜਾ ਦੇ ਦਿਲ ਵਿਚ ਆਪਣੀਆਂ ਹੱਦਾਂ ਨੂੰ ਹੋਰ ਅੱਗੇ ਵਿਸਥਾਰ ਕਰਨ ਦੀ ਪ੍ਰਬਲ ਯੋਜਨਾ ਸੀ, ਪਰ ਸਮੇਂ ਅਤੇ

ਸਿਹਤ ਨੇ ਉਸ ਦਾ ਸਾਥ ਨਾ ਦਿੱਤਾ। ਮਹਾਰਾਜਾ ਦੇ ਦਿਲ ਵਿਚ ਇਸ ਢਲਦੀ ਉਮਰੇ ਅੰਗਰੇਜ਼ਾਂ ਦੀ ਦੋਸਤੀ ਉੱਪਰ ਸ਼ੱਕ ਜ਼ਰੂਰ ਨਜ਼ਰ ਆ ਰਿਹਾ ਸੀ ਜੋ ਉਹ ਉਸ ਨੂੰ ਤਿਨ੍ਹਾਂ ਪਾਸਿਆਂ ਤੋਂ ਆਪਣੀਆਂ ਹੱਥ ਠੋਕੀ ਮੁਸਲਮਾਨ ਰਿਆਸਤਾਂ- ਬਹਾਵਲਪੁਰ, ਸਿੰਧ ਤੇ ਅਫ਼ਗਾਨਿਸਤਾਨ ਰਾਹੀਂ ਘੇਰਣ ਦੀ ਤਿਆਰੀ 'ਤੇ ਲੱਗੇ ਹੋਏ ਸਨ। ਸ਼ਿਕਾਰਪੁਰ (ਸਿੰਧ) ਦਾ ਕਬਜ਼ਾ ਛੱਡਣਾ ਮਹਾਰਾਜਾ ਦੀ ਪ੍ਰੇਸ਼ਾਨੀ ਦਾ ਕਾਰਨ ਸੀ ਅਤੇ ਜਲਾਲਾਬਾਦ ਤੇ ਕਾਬਲ ਤੇ ਖ਼ੁਦ ਕਾਬਜ਼ ਹੋਣਾ ਹੁਣ ਉਸ ਦੀ ਹਸਰਤ ਬਣ ਕੇ ਹੀ ਰਹਿ ਗਿਆ ਸੀ। ਅਜਿਹੇ ਸਮੇਂ ਚੀਨ ਤੇ ਤਿੱਬਤ ਵੱਲ ਅੱਗੇ ਵਧਣਾ ਆਪਣੇ ਆਪ ਨੂੰ ਸਾਰਿਆਂ ਪਾਸਿਆਂ ਤੋਂ ਘੇਰੇ ਵਿਚ ਪਾਉਣਾ ਸੀ। ਉਧਰ ਨੇਪਾਲ ਨਾਲ ਅੰਗਰੇਜ਼ਾਂ ਦੇ ਵਿਰੋਧ ਦੇ ਬਾਵਜੂਦ ਸੰਬੰਧ ਵਧਾਉਣੇ ਉਸ ਦੀ ਆਪਣੇ ਮਨ ਉੱਪਰ ਉੱਸਰ ਰਹੀਂ ਅੰਗਰੇਜ਼ਾਂ ਪ੍ਰਤੀ ਘ੍ਰਿਣਾ ਨੂੰ ਜ਼ਾਹਰ ਕਰਦਾ ਸੀ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਜੋਰਾਵਰ ਸਿੰਘ ਨੂੰ ਤਿੱਬਤ ਉੱਪਰ ਕਬਜ਼ਾ ਕਰਨ ਦਾ ਮੌਕਾ ਮਿਲ ਗਿਆ ਸੀ। ਲਾਹੌਰ ਦਰਬਾਰ ਦੀਆਂ ਖ਼ਬਰਾਂ ਮੁਤਾਬਕ ਉਸ ਨੇ ਖ਼ੂਤਨ ਦੇ ਕਈ ਇਲਾਕੇ ਵੀ ਸਰ ਕਰ ਲਏ ਸਨ, ਪਰ ਚੀਨ ਦੀ ਫੌਜ ਵੱਲੋਂ ਕੀਤੀ ਗਈ ਭਾਰੀ ਲੜਾਈ ਸਮੇਂ ਜੋਰਾਵਰ ਸਿੰਘ ਮਾਰਿਆ ਗਿਆ ਸੀ। ਇਹ ਲੜਾਈ ੧੮੦੦੦ ਫੁੱਟ ਉੱਚੀਆਂ ਬਰਫੀਲੀਆਂ ਪਹਾੜੀਆਂ ਦੀ ਵਾਦੀ ਵਿਚ ਹੋਈ ਸੀ, ਜਿਸ ਨਾਲ ਉਸ ਦੀ ਬਹਾਦਰੀ ਦੇ ਬਹੁਤ ਪ੍ਰਸੰਗ ਜੁੜੇ ਹੋਏ ਹਨ। ਉਸ ਦੀ ਮੌਤ ਤੋਂ ਬਾਅਦ ਮਹਾਰਾਜਾ ਸ਼ੇਰ ਸਿੰਘ ਦੇ ਸਮੇਂ ਖਾਲਸਾ ਫੌਜਾਂ ਨੇ ਚੀਨ, ਤਿੱਬਤ ਅਤੇ ਭੁਟਾਨ ਦੇ ਇਲਾਕੇ ਫਤਿਹ ਕਰਦੇ ਹੋਏ ਸਿੱਖ ਰਾਜ ਦੀਆਂ ਹੱਦਾਂ ਨੂੰ ਨੇਪਾਲ ਤਕ ਜਾ ਮਿਲਾਇਆ ਸੀ, ਜਿਸ ਕਾਰਨ ਹਿੰਦੁਸਤਾਨ ਦੀ ਅੰਗਰੇਜ਼ ਹਕੂਮਤ ਨੂੰ ਤਿੱਬਤ ਤੋਂ ਮਿਲਣ ਵਾਲੀ ਸ਼ਾਲ, ਉੱਨ ਤੇ ਚਾਹ ਆਉਣੀ ਬੰਦ ਹੋ ਗਈ ਸੀ। ਇਨ੍ਹਾਂ ਜਿੱਤਾਂ ਨਾਲ ਅੰਗਰੇਜ਼ ਹਕੂਮਤ ਅਤੇ ਚੀਨ ਦੀਆਂ ਸਰਕਾਰਾਂ ਹੈਰਾਨ ਰਹਿ ਗਈਆਂ ਸਨ। ਚੀਨ ਵਾਲਿਆਂ ਨੇ ਲਾਹੌਰ ਦਰਬਾਰ ਅੱਗੇ ਕੁਝ ਸ਼ਰਤਾਂ ਸਮੇਤ ਹੱਦ-ਬੰਨਾ ਕਾਇਮ ਕਰਨ ਦਾ ਪ੍ਰਸਤਾਵ ਰੱਖਿਆ। ਉੱਧਰ ਅੰਗਰੇਜ਼ ਸਰਕਾਰ ਨੇ ਮਹਾਰਾਜਾ ਸ਼ੇਰ ਸਿੰਘ ਉੱਪਰ ਸਫ਼ਾਰਤੀ ਦਬਾਅ ਪਾਉਂਦੇ ਹੋਏ, ਸਿੱਖ ਫੌਜਾਂ ਨੂੰ ਤਿੱਬਤ (ਲਾਸਾ) ਵਾਪਸ ਪਰਤਣ ਲਈ ਜ਼ੋਰ ਪਾਇਆ, ਜਿਸਦੇ ਫਲਸਰੂਪ ਦੋਵੇਂ ਹਕੂਮਤਾਂ ਸਿੱਖਾਂ ਅਤੇ ਚੀਨ ਵਾਲਿਆਂ ਦੀ ਆਪਸ ਵਿਚ ਇਕ ਸੰਧੀ ਹੋਈ ਜਿਸ ਉੱਪਰ ਅਮਲ ਕਰਦੇ ਹੋਏ ਸਿੱਖ ਫੌਜਾਂ ਨੇ ਲਾਸਾ ਅਤੇ ਗਾਰੋ ਉੱਪਰੋਂ ਆਪਣਾ ਅਧਿਕਾਰ ਖਤਮ ਕਰ ਦਿੱਤਾ ਸੀ। ਇਸ ੧੭ ਅਕਤੂਬਰ, ੧੮੪੨ ਈ. ਦੀ ਸੰਧੀ ਉੱਪਰ ਲਾਹੌਰ ਦਰਬਾਰ ਦੀ ਤਰਫੋਂ ਗਵਰਨਰ ਕਸ਼ਮੀਰ ਅਤੇ ਚੀਨ ਦੀ ਤਰਫੋਂ ਲਾਸਾ ਦੇ ਗਵਰਨਰ ਦੀਆਂ ਮੋਹਰਾਂ ਲੱਗੀਆਂ ਸਨ।

ਜਨਰਲ ਜੋਰਾਵਰ ਸਿੰਘ ਨੇ ੧੮੪੦ ਈ. ਵਿਚ ਲੇਹ ਤੋਂ ਆਪਣਾ ਅਭਿਆਨ ਸ਼ੁਰੂ ਕੀਤਾ ਸੀ ਅਤੇ ਸਿੰਧ ਦਰਿਆ ਦੀ ਪੂਰਬੀ ਸ਼ਾਖਾ ਦੀ ਵਾਦੀ ਵਿਚ ਅੱਗੇ ਵੱਧਦੇ ਹੋਏ ਰਾਹ ਵਿਚ ਆਉਣ ਵਾਲੇ ਇਲਾਕੇ ਤੇ ਥਾਂਵਾਂ, ਉੱਤਰ ਵੱਲ ਚੀਨ ਦਾ ਸੂਬਾ ਖ਼ੂਤਨ, ਦੱਖਣ-

ਪੂਰਬ ਵੱਲ ਗਾਰਦੁਖ, ਦੱਖਣ 'ਚ ਰੋਦਖੁਹ ਨੂੰ ਫ਼ਤਿਹ ਕਰਦਾ ਹੋਇਆ ਝੀਲ ਮਾਨਸਰੋਵਰ ਦੇ ਪੂਰਬੀ ਕਿਨਾਰੇ ਤਕ ਪਹੁੰਚ ਗਿਆ। ਇਸ ਤੋਂ ਅੱਗੇ ਤਿੱਬਤ ਦੇ ਸਭ ਤੋਂ ਵੱਡੇ ਸੂਬੇ ਕਨਚਨ ਵਿਚ ਉਸ ਨੇ ਉੱਥੋਂ ਦੇ ਵਪਾਰਕ ਸ਼ਹਿਰ ਤੁਕਲਾਹ ਉੱਪਰ ਵੀ ਕਬਜ਼ਾ ਕਰ ਲਿਆ ਸੀ। ਇਸ ਤਰ੍ਹਾਂ ਸਿੱਖ ਰਾਜ ਦਾ ਹੱਦ-ਬੰਨਾ ਨੇਪਾਲ ਦੇ ਨਾਲ-ਨਾਲ ਗੜਵਾਲ ਅਤੇ ਕਮਾਉ ਦੇ ਇਲਾਕਿਆਂ ਨਾਲ ਜਾ ਲੱਗਿਆ ਸੀ ਜੋ ਅੰਗਰੇਜ਼ ਸਰਕਾਰ ਹੇਠ ਸਨ। ਇੱਥੇ ਅੰਗਰੇਜ਼ ਹਕੂਮਤ ਵਿਚ ਹਰਕਤ ਪੈਦਾ ਹੋ ਗਈ, ਪਰ ਸਦਭਾਵਨਾ ਹੇਠ ਸ਼ਿਮਲਾ ਤੋਂ ਸਫ਼ਾਰਤੀ ਅਧਿਕਾਰੀ ਮਿਸਟਰ ਇਸਕਾਈਨ ਅਤੇ ਕਮਾਉ ਤੋਂ ਅੰਗਰੇਜ਼ ਕਮਿਸ਼ਨਰ ਦੀ ਜਨਰਲ ਜੋਰਾਵਰ ਸਿੰਘ ਨਾਲ ਤੁਕਲਾਹ ਵਿਖੇ ਮੁਲਾਕਾਤ ਹੋਈ, ਪਰ ਅੰਗਰੇਜ਼ ਸਰਕਾਰ ਜਾਂ ਨੇਪਾਲ ਵੱਲੋਂ ਕੋਈ ਵਿਸ਼ੇਸ਼ ਫੌਜੀ ਵਿਰੋਧ ਨਹੀਂ ਸੀ ਹੋਇਆ। ਇਸ ਸਮੇਂ ਸਿੱਖਾਂ ਦੇ ਨੇਪਾਲ ਨਾਲ ਬਹੁਤ ਚੰਗੇ ਸਫ਼ਾਰਤੀ ਸੰਬੰਧ ਸਥਾਪਿਤ ਸਨ, ਜਿਸ ਕਾਰਨ ਹੋ ਸਕਦਾ ਹੈ ਕਿ ਅੰਗਰੇਜ਼ ਸਰਕਾਰ ਦੀ ਇਨ੍ਹਾਂ ਉੱਚੇ ਪਹਾੜੀ ਤੇ ਬਰਫੀਲੇ ਇਲਾਕਿਆਂ ਵਿਚ ਸਿੱਖ ਫੌਜਾਂ ਨੂੰ ਰੋਕਣ ਦੀ ਹਿੰਮਤ ਨਹੀਂ ਸੀ ਪਈ ਅਤੇ ਉਨ੍ਹਾਂ ਸਿੱਖਾਂ ਨਾਲ ਦੋਸਤੀ ਤੇ ਸਫ਼ਾਰਤੀ ਸੰਬੰਧਾਂ ਨੂੰ ਪਹਿਲ ਦਿੱਤੀ। ਪਰ ਤਿੱਬਤ ਦੇ ਇਹ ਇਲਾਕੇ ਚੀਨੀ ਅਧਿਕਾਰੀਆਂ ਦੀ ਹਿਫ਼ਾਜ਼ਤ ਹੇਠ ਸਨ, ਜਿਸ 'ਤੇ ਲਾਸਾ ਤੋਂ ਚੀਨ ਦੀ ੧੦੦੦੦ ਫੌਜ ਜਿਸ ਵਿਚ ਗੋਰਖੇ, ਭੁਟੀ ਤੇ ਤਾਤਾਰ ਸ਼ਾਮਲ ਸਨ, ਦੀ ਜਨਰਲ ਜੋਰਾਵਰ ਸਿੰਘ ਨਾਲ ਤੁਕਲਾਹ ਵਿਖੇ ਦਸੰਬਰ ੧੮੪੧ ਈ. ਨੂੰ ਖ਼ੂਨੀ ਝੜਪਾਂ ਹੋਈਆਂ, ਪਰ ਲੇਹ, ਜੰਮੂ ਜਾਂ ਲਾਹੌਰ ਤੋਂ ਸਰਦੀਆਂ ਕਾਰਨ ਸਮੇਂ ਸਿਰ ਸਹਾਇਤਾ ਨਾ ਮਿਲ ਸਕਣ ਕਾਰਨ ੧੨ ਦਸੰਬਰ, ੧੮੪੧ ਈ. ਨੂੰ ਝੀਲ ਮਾਨ ਸਰੋਵਰ ਪਾਸ ਦੁਸ਼ਮਣ ਫੌਜਾਂ ਦੇ ਘੇਰੇ ਵਿਚ ਆਉਣ ਉਪਰੰਤ ਲੜਦਾ ਹੋਇਆ ਜਨਰਲ ਜੋਰਾਵਰ ਸਿੰਘ ਸ਼ਹੀਦ ਹੋ ਗਿਆ ਸੀ। ਇਸ ਹਾਰ ਨਾਲ ਚੀਨ ਨੇ ਸਾਰੇ ਤਿੱਬਤੀ ਇਲਾਕਿਆਂ (ਲੇਹ ਤੇ ਖ਼ੁਤਨ ਤੋਂ ਬਿਨਾ) ਜੋ ਜੋਰਾਵਰ ਸਿੰਘ ਨੇ ਜਿੱਤੇ ਸਨ, ਆਪਣਾ ਅਧਿਕਾਰ ਫਿਰ ਜਮਾ ਲਿਆ ਸੀ।

ਜਦ ਇਸ ਹਾਰ ਦੀ ਖ਼ਬਰ ਲਾਹੌਰ ਪਹੁੰਚੀ ਤਾਂ ਮਾਰਚ ੧੮੪੨ ਈ. ਵਿਚ ਫਿਰ ਇਕ ਵੱਡੀ ਸਿੱਖ ਫੌਜ ਗ਼ੁਲਾਬ ਸਿੰਘ, ਬਾਵਾ ਲਛਮਣ ਸਿੰਘ, ਦੀਵਾਨ ਹਰੀ ਚੰਦ ਤੇ ਪਹਾੜੀ ਰਾਜਿਆਂ ਹੇਠ ਚੀਨ ਤੇ ਤਿੱਬਤ ਦੀਆਂ ਫੌਜਾਂ ਦੇ ਮੁਕਾਬਲੇ ਲਈ ਚਾੜ੍ਹੀ ਗਈ ਜਿਸ ਨੇ ਲਾਸਾ ਤੇ ਗਾਰੋ ਤਕ ਫਿਰ ਸਾਰਾ ਇਲਾਕਾ ਫ਼ਤਿਹ ਕਰ ਲਿਆ ਸੀ, ਜਿਸਦੇ ਫਲਸਰੂਪ ਉੱਪਰ ਦਰਸਾਈ ਗਈ ਸੰਧੀ ਹੋਂਦ ਵਿਚ ਆਈ ਸੀ।

ਸ੍ਰੋਤ ਪੁਸਤਕਾਂ

੧. *ਉਮਦਾਤ-ਉਤ-ਤਵਾਰੀਖ ਦਫ਼ਤਰ ਤਿੰਨ*: ਕਰਤਾ ਸੋਹਨ ਲਾਲ ਸੂਰੀ

੨. *ਮਹਾਰਾਜਾ ਸ਼ੇਰ ਸਿੰਘ:* ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ

੩. *ਮਹਾਰਾਜਾ ਰਣਜੀਤ ਸਿੰਘ:* ਫੌਜਾ ਸਿੰਘ ਅਤੇ ਏ. ਸੀ. ਅਰੋੜਾ

੪. *ਲੱਦਾਖ ਐਂਡ ਵੈਸਟਰਨ ਹਿਮਾਲੀਆ ਪਾਲਿਟਿਕਸ* ੧੮੧੯-੧੮੪੮: ਸੀ. ਐਲ. ਦੱਤਾ

■

# ਭਾਈ ਕਾਨ੍ਹ ਸਿੰਘ ਨਾਭਾ: ਜੀਵਨ ਤੇ ਰਚਨਾਵਾਂ

*-ਡਾ. ਸ਼ਮਸ਼ੇਰ ਸਿੰਘ**

ਭਾਈ ਕਾਨ੍ਹ ਸਿੰਘ ਨਾਭਾ ਸਿੱਖ ਧਰਮ ਦੇ ਮਹਾਨ ਸਾਹਿਤਕਾਰਾਂ ਵਿੱਚੋਂ ਇਕ ਹਨ। ਉਨ੍ਹਾਂ ਦੁਆਰਾ ਰਚਿਆ ਗਿਆ ਬਹੁਪੱਖੀ ਸਾਹਿਤ ਕੌਮ ਦਾ ਵਡਮੁੱਲਾ ਖ਼ਜ਼ਾਨਾ ਹੈ ਅਤੇ ਸਾਹਿਤਕਾਰਾਂ ਲਈ ਪ੍ਰੇਰਨਾ-ਸ੍ਰੋਤ ਹੈ। ਉਨ੍ਹਾਂ ਦੇ ਜੀਵਨ ਵੱਲ ਨਿਗਾਹ ਮਾਰੀਏ ਤਾਂ ਉਨ੍ਹਾਂ ਦਾ ਇਕ ਵਿਲੱਖਣ ਵਿਅਕਤਿਤਵ ਹੈ। ਉਹ ਗੁਰਮੁਖੀ, ਸੰਸਕ੍ਰਿਤ, ਹਿੰਦੀ, ਫ਼ਾਰਸੀ ਤੇ ਉਰਦੂ ਭਾਸ਼ਾਵਾਂ ਦੇ ਗਿਆਤਾ ਸਨ। ਸੰਗੀਤ, ਕਵਿਤਾ ਨੇ ਵਿਆਕਰਣ ਦੇ ਖੇਤਰ ਵਿਚ ਵੀ ਮੁਹਾਰਤ ਸੀ। ਕੌਮ ਜਿਤਨਾ ਵੀ ਉਨ੍ਹਾਂ ਤੇ ਮਾਣ ਕਰੇ ਥੋੜ੍ਹਾ ਹੈ। ਇੱਥੇ ਅਸੀਂ ਉਨ੍ਹਾਂ ਦੇ ਜੀਵਨ ਤੇ ਰਚਨਾਵਾਂ ਬਾਰੇ ਹੀ ਮਿਲਦੇ ਤੱਥਾਂ ਅਨੁਸਾਰ ਸੰਖੇਪ ਵਿਚ ਲਿਖਣ ਦਾ ਯਤਨ ਕਰਾਂਗੇ। ਉਨ੍ਹਾਂ ਨੇ ਆਪਣਾ ਸਾਰਾ ਜੀਵਨ ਸਿੱਖ ਸਾਹਿਤ, ਸਿੱਖ ਧਰਮ ਤੇ ਸੇਵਾ ਵਿਚ ਅਰਪਤ ਕੀਤਾ।

**ਜਨਮ ਅਤੇ ਬਚਪਨ:** ਭਾਈ ਕਾਨ੍ਹ ਸਿੰਘ ਨਾਭਾ ਦਾ ਜਨਮ ਸੰਨ ੧੮੬੧ ਈ. ਵਿਚ ਪਿੰਡ ਸਉਜੇ ਬਿਨੇਰੇ, ਪਟਿਆਲਾ ਰਿਆਸਤ ਵਿਖੇ ਭਾਈ ਨਰਾਇਣ ਸਿੰਘ ਦੇ ਘਰ ਮਾਤਾ ਹਰਿ ਕੌਰ ਜੀ ਦੀ ਕੁੱਖੋਂ ਹੋਇਆ। ਪਿਤਾ ਜੀ 'ਬਾਬਾ' ਨਰਾਇਣ ਸਿੰਘ ਕਰਕੇ ਮਸ਼ਹੂਰ ਸਨ। ਉਹ ਨਾਮ ਰਸੀਏ ਸਨ। ਉਹ ਨਾਭੇ ਦੇ ਪ੍ਰਸਿੱਧ ਗੁਰਦੁਆਰਾ ਸਾਹਿਬ ਬਾਬਾ ਅਜਾਪਾਲ ਸਿੰਘ ਦੇ ਮਹੰਤ ਸਨ। ਗੁਰਦੁਆਰੇ ਦੀ ਭੇਟਾ ਵਿੱਚੋਂ ਕੁਝ ਨਹੀਂ ਸੀ ਲੈਂਦੇ, ਪਰਵਾਰ ਦਾ ਖਰਚਾ ਉਨ੍ਹਾਂ ਦੇ ਪਿੰਡ ਪਿਥੋਂ ਦੀ ਜ਼ਮੀਨ ਵਿੱਚੋਂ ਚੱਲਦਾ ਸੀ। ਆਪ ਦੇ ਪੜਦਾਦਾ ਬਾਬਾ ਨੌਧ ਸਿੰਘ, ਪਿੰਡ ਪਿਥੋਂ (ਨਾਭਾ ਰਿਆਸਤ) ਦੇ ਚੌਧਰੀ ਸਨ। ਕੁਝ ਸਮਾਂ ਆਪ ਮਹਾਰਾਜਾ ਰਣਜੀਤ ਸਿੰਘ ਦੇ ਮੁਸਾਹਿਬ ਵੀ ਰਹੇ। ਉਨ੍ਹਾਂ ਦੇ ਸਪੁੱਤਰ ਬਾਬਾ ਸਰੂਪ ਸਿੰਘ ਭਾਈ ਕਾਨ੍ਹ ਸਿੰਘ ਦੇ ਦਾਦਾ ਜੀ, ਲੰਗਰ ਦੀ ਸੇਵਾ ਅਤੇ ਸਿੱਖ ਧਰਮ ਦੇ ਮਹਾਨ ਪ੍ਰਚਾਰਕ ਸਨ। ਉਨ੍ਹਾਂ ਨੇ ਰਾਜਾ ਖ਼ਾਨਦਾਨ ਅਤੇ ਹੋਰ ਅਨੇਕਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਵਾਲੇ ਬਣਾਇਆ। ਭਾਈ ਕਾਨ੍ਹ ਸਿੰਘ ਨਾਭਾ ਦੇ ਦੋ ਭਰਾ ਸਨ। ਭਾਈ ਮੀਹਾ ਸਿੰਘ (ਜਨਮ ੧੮੭੦ ਈ.) ਅਤੇ ਭਾਈ ਬਿਸ਼ਨ ਸਿੰਘ (ਜਨਮ ੧੮੭੩ ਈ.) ਇਕ ਭੈਣ ਬੀਬੀ ਕਾਨ੍ਹ ਕੌਰ ਸੀ, ਜੋ (੧੮੬੭ ਈ.) ਜਨਮ ਉਪਰੰਤ ਛੋਟੀ ਉਮਰ ਵਿਚ ਹੀ ਗੁਜ਼ਰ ਗਈ ਸੀ।

**ਵਿੱਦਿਆ:** ਭਾਈ ਕਾਨ੍ਹ ਸਿੰਘ ਜੀ ਬਚਪਨ ਤੋਂ ਹੀ ਤੀਖਣ ਬੁੱਧੀ ਦੇ ਮਾਲਕ ਸਨ। ਉਨ੍ਹਾਂ ਨੇ ਪੰਜ ਸਾਲ ਦੀ ਅਵਸਥਾ ਵਿਚ ਪਹਿਲਾਂ ਗੁਰਮੁਖੀ ਦੀ ਪੜ੍ਹਾਈ ਭਾਈ ਭੂਪ ਸਿੰਘ ਤੋਂ ਕੀਤੀ ਫਿਰ ਗੁਰੂ ਚਰਨੀਂ ਲਾਇਆ ਤਾਂ ਸੱਤ ਸਾਲ ਦੀ ਉਮਰ ਵਿਚ ਇਕ ਚੰਗੇ ਪਾਠੀ ਬਣ ਗਏ। ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ ਕੀਤਾ। ਸੰਸਕ੍ਰਿਤ ਦੀ ਪੜ੍ਹਾਈ ਲਈ ਬਾਬਾ ਕਲਿਆਣ ਦਾਸ ਤੋਂ, ਨਿਆਯ ਸ਼ਾਸਤਰ ਪੰਡਤ ਸ੍ਰੀ ਧਰ ਤੋਂ, ਵੇਦਾਂਤ ਦੀ ਪੜ੍ਹਾਈ ਬੰਸੀ ਧਰ ਤੋਂ ਕੀਤੀ, ਵਿਆਕਰਣ, ਬਾਬਾ ਪਰਮਾ ਨੰਦ ਤੋਂ ਪੜ੍ਹਿਆ, ਹਿੰਦੀ ਕਵਿਤਾ ਭਾਈ ਭਗਵਾਨ ਸਿੰਘ ਤੋਂ ਸਿੱਖੀ ਅਤੇ ਸੰਗੀਤ ਮਹਿਰਾਜ ਦੇ ਸੰਤ ਗਜਾ ਸਿੰਘ ਤੋਂ ਸਿੱਖਿਆ।

*ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੮੮੮੪-੩੮੧੫੭

ਵੀਹ ਸਾਲ ਦੀ ਉਮਰ ਵਿਚ ਫ਼ਾਰਸੀ ਤੇ ਅੰਗਰੇਜ਼ੀ ਪੜ੍ਹਨ ਦਾ ਸ਼ੌਂਕ ਪੈਦਾ ਹੋਇਆ ਜਦੋਂ ਫ਼ਾਰਸੀ ਦੀ ਪੜ੍ਹਾਈ ਸ਼ੁਰੂ ਕੀਤੀ ਤਾਂ ਕੁਝ ਪਿਛਾਂਹ-ਖਿੱਚੂ ਪੁਰਾਤਨ ਖਿਆਲਾਂ ਦੇ ਸਿੱਖਾਂ ਨੇ ਇਸ ਪੜ੍ਹਾਈ ਪ੍ਰਤੀ ਇਤਰਾਜ਼ ਕੀਤਾ ਕਿ ਫ਼ਾਰਸੀ ਤੁਰਕਾਂ ਦੀ ਭਾਸ਼ਾ ਹੈ, ਨਹੀਂ ਪੜ੍ਹਨੀ ਚਾਹੀਦੀ। ਭਾਈ ਕਾਨ੍ਹ ਸਿੰਘ ਘਰੋਂ ਨਿਕਲ ਕੇ ਦਿੱਲੀ ਪਹੁੰਚ ਗਏ। ਉੱਥੇ ਫ਼ਾਰਸੀ ਪੜ੍ਹੀ, ਫਿਰ ਲਖਨਊ ਰਹੇ। ਵਾਪਸੀ 'ਤੇ ਸਿੱਧੇ ਲਾਹੌਰ ੧੮੮੩ ਈ. ਡੇਹਰਾ ਸਾਹਿਬ ਦੇ ਗਿਆਨੀ ਸੰਤ ਸਿੰਘ ਤੋਂ ਜ਼ਫ਼ਰਨਾਮਾ, ਦੀਵਾਨਾ ਗੋਯਾ ਅਤੇ ਹੋਰ ਸਿੱਖ ਸਾਹਿਤ ਦਾ ਡੂੰਘਾ ਅਧਿਐਨ ਕੀਤਾ। ਇੱਥੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰਦੇ ਸਨ। ਲਾਹੌਰ ਓਰੀਐਂਟਲ ਕਾਲਜ ਦੇ ਪ੍ਰੋਫ਼ੈਸਰ ਗੁਰਮੁਖ ਸਿੰਘ ਇਸ ਤੋਂ ਨੋਟ ਲੈਂਦੇ ਸਨ। ਬਾਅਦ ਵਿਚ ਇਸੇ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਰਿਆਏ ਤਿਆਰ ਕੀਤੇ ਗਏ।

**ਪ੍ਰਚਾਰ:** ਇਹ ਸਮਾਂ ਪੁਨਰ-ਜਾਗ੍ਰਿਤੀ ਦਾ ਸੀ, ਆਰੀਆ ਸਮਾਜੀ ਅਤੇ ਈਸਾਈ ਮਿਸ਼ਨਰੀ ਆਪਣੇ ਮਤਾਂ ਦਾ ਪ੍ਰਚਾਰ ਕਰ ਰਹੇ ਸਨ, ਇਸਲਾਮ ਵੀ ਕੋਝੇ ਢੰਗ ਨਾਲ ਆਪਣਾ ਮਤ ਫੈਲਾਅ ਰਿਹਾ ਸੀ। ਸਿੱਖ ਵਿਦਵਾਨਾਂ ਜਿਨ੍ਹਾਂ ਨੇ ਪੱਛਮੀ ਪ੍ਰਭਾਵ ਅਧੀਨ ਵਿੱਦਿਆ ਲਈ ਸੀ; ਉਹ ਇਸ ਪ੍ਰਕਾਰ ਦੇ ਪ੍ਰਚਾਰਾਂ ਤੋਂ ਸੁਚੇਤ ਸਨ। ਸਿੱਖ ਮਤ ਨੂੰ ਇਨ੍ਹਾਂ ਦੇ ਕੋਝੇ ਪ੍ਰਭਾਵਾਂ ਤੋਂ ਬਚਾਉਣ ਲਈ ਅਖ਼ਬਾਰਾਂ, ਪੁਸਤਕਾਂ, ਰਸਾਲੇ, ਐਜੂਕੇਸ਼ਨ ਕਾਨਫਰੰਸਾਂ ਰਾਹੀਂ ਪ੍ਰਚਾਰ ਸ਼ੁਰੂ ਕੀਤਾ। ਪੰਜਾਬੀ ਗ੍ਰੰਥ ਦਾ ਸੰਪਾਦਨ ਤੇ ਪ੍ਰਕਾਸ਼ਨ ਦਾ ਕੰਮ ਸ਼ੁਰੂ ਹੋਇਆ, ਪ੍ਰੰਤੂ ਹਾਲੇ ਹੋਰ ਦ੍ਰਿੜ੍ਹਤਾ ਨਾਲ ਗੁਰਮਤਿ ਦੇ ਬੁਨਿਆਦੀ ਸਿਧਾਂਤਾਂ ਨੂੰ ਪ੍ਰਸਾਰਨ ਦੀ ਲੋੜ ਸੀ। ਸਿੰਘ ਸਭਾ ਲਾਹੌਰ ੧੮੮੦ ਈ. ਵਿਚ ਕਾਇਮ ਹੋਈ। ਭਾਈ ਗੁਰਮੁਖ ਸਿੰਘ ਓਰੀਐਂਟਲ ਕਾਲਜ ਲਾਹੌਰ ਵਿਖੇ ਪ੍ਰੋਫ਼ੈਸਰ ਸਨ। ਅੰਗਰੇਜ਼ੀ ਦੇ ਚੰਗੇ ਵਿਦਵਾਨ ਸਨ। ਆਪ ਗੁਰਮੁਖੀ ਅਖ਼ਬਾਰ (੧੫ ਰੋਜ਼ਾ) ਅਤੇ ਮਾਸਿਕ ਪੱਤਰ 'ਵਿਦਿਅਕ ਪੰਜਾਬ' ਦੇ ਸੰਪਾਦਕ ਸਨ। ਭਾਈ ਕਾਨ੍ਹ ਸਿੰਘ ਨਾਭਾ ਜੀ ਨੂੰ ਸਾਹਿਤਕ ਰਚਨਾਵਾਂ ਦਾ ਸ਼ੌਂਕ ਤਾਂ ਪਹਿਲਾਂ ਹੀ ਸੀ, ਉਨ੍ਹਾਂ ਨੂੰ ਇਹ ਇਕ ਖੇਤਰ ਮਿਲਿਆ ਇਸ ਵਿਚ ਆਪਣਾ ਵਡਮੁੱਲਾ ਯੋਗਦਾਨ ਪਾਇਆ। ਗੁਰਮਤਿ ਪ੍ਰਚਾਰ ਪ੍ਰਸਾਰ ਦੇ ਕੁਝ ਉਸਾਰੂ ਪ੍ਰੋਗਰਾਮ ਉਲੀਕੇ ਗਏ। ਆਪ ਜੀ ਨੇ ਆਪਣੇ ਵਿਦਵਤਾ ਭਰਪੂਰ ਪਰਚਿਆਂ, ਲੇਖਾਂ ਰਾਹੀਂ ਲੋਕਾਂ ਅੰਦਰ ਧਾਰਮਿਕ, ਸਮਾਜਿਕ ਤੇ ਰਾਜਨੀਤਕ ਜਾਗ੍ਰਿਤੀ ਲਿਆਉਣ ਲਈ ਭਰਪੂਰ ਯਤਨ ਕਰਦੇ ਰਹੇ।

**ਵਿਆਹ:** ਭਾਈ ਕਾਨ੍ਹ ਸਿੰਘ ਲਾਹੌਰ ਤੋਂ ਵਾਪਸ ਨਾਭੇ ਆਏ ਤਾਂ ਉਸ ਵਕਤ ਆਪ ਲੱਗਭਗ ੨੩-੨੪ ਸਾਲ ਦੇ ਸਨ। ਮਾਤਾ-ਪਿਤਾ ਨੇ ਵਿਆਹ ਦੀ ਗੱਲ ਚਲਾਈ। ਆਪ ਦੀ ਪਹਿਲੀ ਸ਼ਾਦੀ ਪਿੰਡ ਧੂਰੇ (ਪਟਿਆਲਾ) ਵਿਖੇ ਹੋਈ, ਵਿਆਹ ਤੋਂ ਬਾਅਦ ਪਤਨੀ ਗੁਜਰ ਗਈ ਤਾਂ ਦੂਸਰਾ ਵਿਆਹ ਮੁਕਤਸਰ ਹੋਇਆ, ਦੂਜੀ ਪਤਨੀ ਵੀ ਗੁਜਰ ਗਈ ਤਾਂ ਤੀਸਰੀ ਸ਼ਾਦੀ ਰਾਮਗੜ੍ਹ (ਪਟਿਆਲਾ) ਵਿਖੇ ਹੋਈ। ਸੁਪਤਨੀ ਬਸੰਤ ਕੌਰ ਦੀ ਕੁੱਖੋਂ (ਭਾਈ) ਭਗਵੰਤ ਸਿੰਘ ਦਾ ਜਨਮ ਹੋਇਆ, ਉਨ੍ਹਾਂ ਨੂੰ ਪਿਆਰ ਨਾਲ 'ਹਰਿ ਜੀ' ਨਾਮ ਨਾਲ ਪੁਕਾਰਦੇ ਸਨ।

**ਨੌਕਰੀ:** ਮਹਾਰਾਜਾ ਹੀਰਾ ਸਿੰਘ, ਰਿਆਸਤ ਨਾਭਾ ੧੮੭੧ ਈ. ਗੱਦੀ 'ਤੇ ਬੈਠੇ, ਉਹ ਵਿਦਵਾਨਾਂ ਦੇ ਕਦਰਦਾਨ ਸਨ। ਉਨ੍ਹਾਂ ਨੇ ਭਾਈ ਕਾਨ੍ਹ ਸਿੰਘ ਨੂੰ ਬਤੌਰ ਮੁਸਾਹਿਬ (ਮਹਾਰਾਜੇ ਦੀ ਹਜ਼ੂਰੀ ਰਹਿਣ ਵਾਲਾ ਨੌਕਰ) ਰੱਖ ਲਿਆ। ਆਪ ਦੀ ਯੋਗਤਾ ਨੂੰ

ਦੇਖਦਿਆਂ ਹੋਇਆਂ ਮਹਾਰਾਜਾ ਜੀ ਨੇ ਆਪਣੇ ਇਕਲੌਤੇ ਪੁੱਤਰ ਟਿੱਕਾ ਰਿਪੁਦਮਨ ਸਿੰਘ, ਜੋ ਚਾਰ ਸਾਲ ਦਾ ਸੀ, ਦੇ ੧੮੮੭ ਈ. ਵਿਚ ਉਸਤਾਦ ਨਿਯੁਕਤ ਕਰ ਦਿੱਤਾ। ਟਿੱਕਾ ਸਾਹਿਬ ਦੀ ਪੜ੍ਹਾਈ ਦਾ ਨਤੀਜਾ ਚੰਗਾ ਨਿਕਲਿਆ। ਇਸ ਚੰਗੇ ਨਤੀਜੇ ਵਜੋਂ ਭਾਈ ਕਾਨ੍ਹ ਸਿੰਘ ਨੂੰ ਮਹਾਰਾਜਾ ਹੀਰਾ ਸਿੰਘ ਨੇ ੧੮੯੩ ਈ. ਆਪਣਾ ਪ੍ਰਾਈਵੇਟ ਸਕੱਤਰ ਲਾ ਲਿਆ। ਇਸ ਤੋਂ ਉਪਰੰਤ ਸਿਟੀ ਮਜਿਸਟਰੇਟ, ਨਹਿਰ ਨਾਜਮ (ਰੈਵੀਨਿਊ ਕੁਲੈਕਟਰ), ਫਿਰ ਨਾਜਮ (ਡਿਪਟੀ ਕਮਿਸ਼ਨਰ) ਧਨੌਲਾ ਤੇ ਬਾਵਲ ਦੇ ਬਣੇ। ਭਾਈ ਕਾਨ੍ਹ ਸਿੰਘ ਸਮੇਂ-ਸਮੇਂ ਮਹਾਰਾਜਾ ਨੂੰ ਰਾਜ-ਪ੍ਰਬੰਧ ਬਾਰੇ ਵੀ ਕਈ ਸਲਾਹਾਂ ਦਿੰਦੇ ਰਹਿੰਦੇ ਸਨ। ਭਾਈ ਕਾਨ੍ਹ ਸਿੰਘ ੧੯੦੨ ਈ. ਵਿਚ ਨਾਭਾ ਰਿਆਸਤ ਵੱਲੋਂ ਫੂਲਕੀਆ ਰਿਆਸਤ ਦੇ ਏਜੰਟਾਂ ਪਾਸ ਵਕੀਲ ਬਣਾ ਕੇ ਭੇਜੇ ਗਏ, ਉਸ ਸਮੇਂ ਨਾਭਾ ਰਿਆਸਤ ਦੇ ਅੰਗਰੇਜ਼ੀ ਸਰਕਾਰ ਨਾਲ ਦੋ ਕੇਸ ਚੱਲਦੇ ਸਨ:-

੧. ਸ਼ਾਹੀ ਦਰਬਾਰ ਵਿਚ ਮਹਾਰਾਜਾ ਨਾਭਾ ਦਾ ਨਿਸ਼ਚਿਤ ਸਥਾਨ ਦਾ ਸਵਾਲ

੨.ਪੱਖੋਵਾਲ ਤੇ ਦਹਿੜੂ ਪਰਗਨਾ, ਜਿਹੜਾ ਸਿੱਖਾਂ ਦੀ ਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਵਿਚ ਜ਼ਬਤ ਹੋ ਗਏ ਸਨ। ਭਾਈ ਕਾਨ੍ਹ ਸਿੰਘ ਜੀ ਇਨ੍ਹਾਂ ਕੇਸਾਂ ਦੀ ਪੈਰਵੀ ਲਈ ਤਿੰਨ ਵਾਰ ੧੯੦੭, ੧੯੦੮ ਅਤੇ ੧੯੧੦ ਈ. ਵਿਚ ਇੰਗਲੈਂਡ ਗਏ। ਇਨ੍ਹਾਂ ਕੇਸਾਂ ਦੀ ਯੋਗ ਪੈਰਵੀ ਸਦਕਾ ਪਰਗਨਾ ਦਹਿੜੂ ਤੇ ਪੱਖੋਵਾਲ ਦੇ ਬਦਲੇ ੨੮੭੬੧/- ਰੁਪਏ ਸਲਾਨਾ ਆਮਦਨ ਦਾ ਇਲਾਕਾ ਬਾਰ ਵਿਚ ਮਿਲਿਆ, ਇਨ੍ਹਾਂ ਕੇਸਾਂ ਦੀ ਪੈਰਵੀ ਨੂੰ ਦੇਖਦਿਆਂ ਏਜੰਟ ਕਰਨਲ ਡਨਲਪ ਸਮਿਥ ਬੜਾ ਖੁਸ਼ ਹੋਇਆ ਤੇ ਮਹਾਰਾਜ ਹੀਰਾ ਸਿੰਘ ਨੂੰ ਭਾਈ ਕਾਨ੍ਹ ਸਿੰਘ ਦੇ ਬਾਰੇ ਇੰਝ ਲਿਖਿਆ:-

"ਮੇਰੀ ਨਿਗਾਹ ਵਿਚ ਸਰਦਾਰ ਕਾਨ੍ਹ ਸਿੰਘ ਦੀ ਬਹੁਤ ਇੱਜ਼ਤ ਹੈ। ਮੈਨੂੰ ਫੂਲਕੀਆ ਰਿਆਸਤਾਂ ਵਿਚ ਅਜਿਹਾ ਕੋਈ ਅਫ਼ਸਰ ਨਹੀਂ ਮਿਲਿਆ ਜੋ ਆਪਣੇ ਮਹਾਰਾਜਾ ਤੇ ਉਸ ਦੀ ਰਿਆਸਤ ਦੇ ਕੰਮਾਂ ਨੂੰ ਏਨੀ ਈਮਾਨਦਾਰੀ ਨਾਲ ਦੇਖਭਾਲ ਕਰਦਾ ਹੋਵੇ।"

ਮਹਾਰਾਜਾ ਹੀਰਾ ਸਿੰਘ ਨੇ ਆਪਣੇ ਰਾਜ-ਕਾਲ ਵਿਚ ਹੀ ਭਾਈ ਕਾਨ੍ਹ ਸਿੰਘ ਨੂੰ ਵਿਦੇਸ਼ ਮੰਤਰੀ ਥਾਪ ਦਿੱਤਾ ਸੀ। ੧੯੧੧ ਈ. ਵਿਚ ਮਹਾਰਾਜਾ ਹੀਰਾ ਸਿੰਘ ਦੀ ਮੌਤ ਹੋ ਗਈ। ਨਾਭਾ ਜੀ ਦੇ ੧੯੧੦ ਈ. ਇੰਗਲੈਂਡ ਦੇ ਦੌਰੇ ਸਮੇਂ ਟਿੱਕਾ ਰਿਪੁਦਮਨ ਸਿੰਘ ਵੀ ਨਾਲ ਹੀ ਯੂਰਪ ਦੇ ਦੌਰੇ 'ਤੇ ਗਿਆ ਸੀ, ਪਿਤਾ ਜੀ ਦੀ ਮੌਤ ਸਮੇਂ ਉਹ ਇੰਗਲੈਂਡ ਵਿਚ ਸਨ। ੧੯੧੨ ਈ. ਵਿਚ ਵਾਪਸ ਆਏ ਤਾਂ ਰਾਜਗੱਦੀ 'ਤੇ ਬੈਠਣ ਸਮੇਂ ਰਿਆਸਤ ਦੇ ਨਿਯਮਾਂ ਅਨੁਸਾਰ ਸਭ ਮੰਤਰੀਆਂ ਤੋਂ ਅਸਤੀਫੇ ਲੈ ਲਏ। ਰਾਜ-ਪ੍ਰਬੰਧ ਵਿਚ ਕੁਝ ਤਬਦੀਲੀਆਂ ਵੀ ਕੀਤੀਆਂ। ਅੰਗਰੇਜ਼ੀ ਸਰਕਾਰ ਮਹਾਰਾਜਾ ਰਿਪੁਦਮਨ ਸਿੰਘ ਦੇ ਅਗਾਂਹਵਧੂ ਖਿਆਲਾਂ ਤੋਂ ਖੁਸ਼ ਨਹੀਂ ਸਨ। ਸਰਕਾਰ ਨੇ ਸਮੇਂ-ਸਮੇਂ ਕਈ ਔਕੜਾਂ ਖੜ੍ਹੀਆਂ ਕੀਤੀਆਂ। ਭਾਈ ਕਾਨ੍ਹ ਸਿੰਘ ਵਿਚ ਸਾਹਿਤਕ ਰੁਚੀਆਂ ਦੀ ਲਗਨ ਤਾਂ ਪਹਿਲਾਂ ਹੀ ਸੀ। ਨੌਕਰੀ ਤੋਂ ਵਿਹਲੇ ਹੋਣ ਕਾਰਨ ਉਨ੍ਹਾਂ ਨੇ ਆਪਣੀ ਮਹਾਨ ਰਚਨਾ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਦਾ ਕੰਮ ਤਾਂ ਪਹਿਲਾਂ ਹੀ ਸ਼ੁਰੂ ਕੀਤਾ ਹੋਇਆ ਸੀ, ਉਸ ਨੂੰ ਸਿਰੇ ਚਾੜ੍ਹਨ ਲਈ ਕਸ਼ਮੀਰ ਚਲੇ ਗਏ, ਪ੍ਰੰਤੂ ਕੁਝ ਆਰਥਿਕ ਸਮੱਸਿਆ ਕਾਰਨ

੧੯੧੫ ਈ. ਵਿਚ ਵਾਪਸ ਆਉਣਾ ਪਿਆ ਤੇ ਵਾਪਸੀ 'ਤੇ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਪਾਸ ਰੈਜ਼ੀਡੈਂਸੀ ਦੇ ਵਕੀਲ ਦੀ ਨੌਕਰੀ ਕਰਨੀ ਪਈ।

ਸੰਨ ੧੯੧੬ ਈ. ਵਿਚ ਉਨ੍ਹਾਂ ਦੇ ਜੀਵਨ ਵਿਚ ਫਿਰ ਪਰਿਵਰਤਨ ਆਇਆ। ਪਿਤਾ ਜੀ ਕੁਝ ਬੀਮਾਰ ਸਨ, ਜਿਸ ਕਾਰਨ ਉਹ ਕੁਝ ਸਮੇਂ ਬਾਅਦ ਅਕਾਲ ਚਲਾਣਾ ਕਰ ਗਏ। ੧੯੧੭ ਈ. ਪਟਿਆਲਾ ਤੇ ਨਾਭਾ ਰਿਆਸਤ ਵਿਚ ਜਾਤੀ ਰਜ਼ਿੰਸ਼ਾਂ ਕਾਰਨ ਝਗੜਾ ਖੜ੍ਹਾ ਹੋ ਗਿਆ। ਭਾਈ ਅਰਜਨ ਸਿੰਘ ਬਾਗੜੀਆ ਜਿਨ੍ਹਾਂ ਦਾ ਦੋਹਾਂ ਰਿਆਸਤਾਂ ਨਾਲ ਚੰਗਾ ਸਬੰਧ ਸੀ; ਉਨ੍ਹਾਂ ਨੇ ਮਧਅਸਤਾ (ਵਿਚੋਲਗੀ) ਕੀਤੀ, ਜਿਸ ਦੇ ਪ੍ਰਭਾਵ ਕਾਰਨ ਦੋਹਾਂ ਰਿਆਸਤਾਂ ਦੇ ਰਾਜਿਆਂ ਵਿਚ ਸਮਝੌਤਾ ਹੋਇਆ ਤੇ ਭਾਈ ਕਾਨ੍ਹ ਸਿੰਘ ਨਾਭਾ ਨੂੰ ਮੁੜ ਮਹਾਰਾਜਾ ਰਿਪੁਦਮਨ ਸਿੰਘ ਨੂੰ ਮੋੜ ਦਿੱਤਾ ਗਿਆ। ਰਿਆਸਤ ਨਾਭਾ ਨੇ ਸਾਹਿਤਕ ਕੰਮਾਂ ਲਈ ਇਕ ਕੋਠੀ ਮਸੂਰੀ ਵਿਖੇ ਖਰੀਦ ਕੇ ਮਹਾਰਾਜਾ ਨੇ ਭਾਈ ਕਾਨ੍ਹ ਸਿੰਘ ਜੀ ਨੂੰ ਸਾਹਿਤਕ ਕੰਮਾਂ ਲਈ ਮਸੂਰੀ ਵਿਖੇ ਭੇਜ ਦਿੱਤਾ ਅਤੇ ਨਾਲ ਹੀ ਆਪਣੇ ਖਾਸ ਵਜ਼ੀਰ ਨਿਯੁਕਤ ਕੀਤਾ। ਉਹ ਨਾਭੇ ਦੀ ਜੁਡੀਸ਼ਲ ਕੌਂਸਲ ਦੇ ਮੈਂਬਰ ਵੀ ਨਿਯੁਕਤ ਕੀਤੇ ਗਏ। ਰਿਆਸਤ ਪਟਿਆਲਾ ਤੇ ਨਾਭਾ ਵਿਚਕਾਰ ਫਿਰ ਪੁਰਾਣਾ ਝਗੜਾ ਸ਼ੁਰੂ ਹੋ ਗਿਆ। ਇਹ ਕੇਸ ਅੰਗਰੇਜ਼ੀ ਸਰਕਾਰ ਪਾਸ ਗਿਆ। ਨਤੀਜੇ ਵਜੋਂ ੧੯੨੩ ਈ. ਨੂੰ ਮਹਾਰਾਜਾ ਰਿਪੁਦਮਨ ਸਿੰਘ ਨੂੰ ਰਾਜ ਗੱਦੀ ਤੋਂ ਲਾਹ ਦਿੱਤਾ ਗਿਆ।

**ਸਾਹਿਤਕ ਸੇਵਾ:** ਅਸੀਂ ਪਹਿਲਾਂ ਜ਼ਿਕਰ ਕੀਤਾ ਹੈ ਕਿ ਭਾਈ ਕਾਨ੍ਹ ਸਿੰਘ ਵਿਚ ਸਾਹਿਤਕ ਰੁਚੀਆਂ ਤਾਂ ੧੮੮੨ ਈ. ਤੋਂ ਹੀ ਪੈਦਾ ਹੋ ਚੁੱਕੀਆਂ ਸਨ, ਸਿੰਘ ਸਭਾ ਲਾਹੌਰ ਦੇ ਮੋਢੀ ਭਾਈ ਗੁਰਮੁਖ ਸਿੰਘ ਵੱਲੋਂ ਹਫਤਾਵਾਰੀ, ਦਸ ਰੋਜ਼ਾ ਤੇ ਪੰਦਰਵਾੜੇ ਗੁਰਮੁਖੀ ਅਖ਼ਬਾਰ ਸ਼ੁਰੂ ਕੀਤੇ ਜਾ ਚੁੱਕੇ ਸਨ। ੧੮੮੩-੮੬ 'ਖਾਲਸਾ ਗਜ਼ਟ', 'ਰਸਾਲਾ ਸੁਧਾਰਕ' ਗੁਰਮਤਿ ਪ੍ਰਚਾਰ ਪ੍ਰਸਾਰ ਲਈ ਸ਼ੁਰੂ ਕੀਤੇ। ੧੮੮੩ ਈ. ਵਿਚ 'ਵਿਲਾਇਤ ਵਾਲੀ ਜਨਮ ਸਾਖੀ' ਸਿੰਘ ਸਭਾ ਲਾਹੌਰ ਵੱਲੋਂ ਸੋਧ ਕੇ ਛਪਵਾਈ ਗਈ। ਇਸ ਤੋਂ ਉਪਰੰਤ 'ਪੁਰਾਤਨ ਜਨਮ ਸਾਖੀ' ਦੀ ਸੰਪਾਦਨਾ ਹੋਈ। ਇਸ ਦੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਠਿਨ ਸ਼ਬਦਾਂ ਦੇ ਪਰਿਆਇ ਲਿਖੇ ਗਏ। ਮਿ. ਮੈਕਾਲਿਫ ਰਾਵਲਪਿੰਡੀ ਵਿਖੇ ਡਿਵੀਜ਼ਨਲ ਜੱਜ ਸੀ। ਉਹ ਪਹਿਲਾਂ ੧੮੮੦ ਈ. ਵਿਚ ਹੀ ਨਾਭਾ ਜੀ ਦੀ ਵਿਦਵਤਾ ਤੋਂ ਜਾਣੂ ਸੀ। ੧੮੮੫ ਈ. ਵਿਚ ਰਾਵਲਪਿੰਡੀ ਵਿਖੇ ਅਫ਼ਗਾਨਿਸਤਾਨ ਦੇ ਬਾਦਸ਼ਾਹ ਅਬਦੁਲ-ਰਹਿਮਾਨ ਤੇ ਵਾਇਸਰਾਇ ਹਿੰਦ ਦੀ ਮੁਲਾਕਾਤ ਹੋਈ। ਮਿ. ਮੈਕਾਲਿਫ ਉਸ ਸਮੇਂ ਰਾਵਲਪਿੰਡੀ ਸੀ। ਮਹਾਰਾਜਾ ਹੀਰਾ ਸਿੰਘ ਨਾਲ ਭਾਈ ਕਾਨ੍ਹ ਸਿੰਘ ਰਾਵਲਪਿੰਡੀ ਗਏ। ਮਿ. ਮੈਕਾਲਿਫ ਨੇ ਮਹਾਰਾਜਾ ਹੀਰਾ ਸਿੰਘ ਪਾਸ ਗੁਰਬਾਣੀ ਖੋਜ ਦੀ ਇੱਛਾ ਜ਼ਾਹਿਰ ਕੀਤੀ ਤੇ ਹੀਰਾ ਸਿੰਘ ਤੋਂ ਭਾਈ ਕਾਨ੍ਹ ਸਿੰਘ ਦੀ ਸਹਾਇਤਾ ਦੀ ਮਨਜ਼ੂਰੀ ਲੈ ਲਈ। ਭਾਈ ਕਾਨ੍ਹ ਸਿੰਘ ਚਾਰ ਮਹੀਨੇ ਰਾਵਲਪਿੰਡੀ ਰਹੇ। ਇਸ ਤੋਂ ਉਪਰੰਤ ਮਿ. ਮੈਕਾਲਿਫ ਸਰਦੀਆਂ ਵਿਚ ਨਾਭਾ ਜੀ ਪਾਸ ਨਾਭੇ ਆ ਗਏ ਤੇ ਗਰਮੀਆਂ ਵਿਚ ਪਹਾੜਾਂ 'ਤੇ ਕੰਮ ਕਰਦੇ। ਮਿ. ਮੈਕਾਲਿਫ ਨੇ ੧੮੯੩ ਈ. ਵਿਚ ਸਰਕਾਰੀ ਨੌਕਰੀ ਛੱਡ ਦਿੱਤੀ। ੧੯੦੭ ਈ. ਤਕ ੧੫ ਸਾਲ ਦੀ imhnq bwAd (The Sikh Religion) ਤਿਆਰ ਕਰ ਕੇ ਛਪਵਾਇਆ। ਇਸ ਵਿਚ ਭਾਈ ਕਾਨ੍ਹ ਸਿੰਘ ਨਾਭਾ ਦਾ ਬਹੁਤ ਯੋਗਦਾਨ ਸੀ। ਮੈਕਾਲਿਫ ਦੇ ਲੰਡਨ ਵਿਖੇ ਦੋ ਮਕਾਨ

ਸਨ, ਜਿਨ੍ਹਾਂ ਵਿੱਚੋਂ ਇਕ ਮਕਾਨ ਉਨ੍ਹਾਂ ਨੇ ਨਾਭਾ ਜੀ ਨੂੰ ਦੇਣਾ ਚਾਹਿਆ, ਪਰ ਭਾਈ ਕਾਨ੍ਹ ਸਿੰਘ ਨੇ ਨਾਂਹ ਕਰ ਦਿੱਤੀ। ਮਿ. ਮੈਕਾਲਿਫ ਦਾ ਦੇਹਾਂਤ ੧੯੧੩ ਈ. ਵਿਚ ਹੋਇਆ।

**ਰਚਨਾਵਾਂ:** ਕੁਝ ਵਿਦਵਾਨਾਂ ਨੇ ਭਾਈ ਸਾਹਿਬ ਦੀਆਂ ਪੁਸਤਕਾਂ ਦੀ ਗਿਣਤੀ ੩੧ ਦਿੱਤੀ ਹੈ, ਪ੍ਰੰਤੂ ਅਸੀਂ ਇੱਥੇ ਕੇਵਲ ਜਾਣਕਾਰੀ ਲਈ ਮੁੱਖ ਰਚਨਾਵਾਂ ਦੱਸ ਰਹੇ ਹਾਂ:-

**੧. ਰਾਜ ਧਰਮ:** ਇਹ ਪਹਿਲੀ ਪੁਸਤਕ ਹੈ, ਜਦੋਂ ਭਾਈ ਕਾਨ੍ਹ ਸਿੰਘ ਮਹਾਰਾਜਾ ਹੀਰਾ ਸਿੰਘ ਪਾਸ ਮੁਸਾਹਿਬ ਸਨ। ਇਹ ਰਿਆਸਤ ਨਾਭਾ ਵੱਲੋਂ ਛਾਪ ਕੇ ਵੰਡੀ ਗਈ।

**੨. ਹਮ ਹਿੰਦੂ ਨਹੀਂ:** ੧੮੯੭ ਈ. ਦੇ ਆਸ-ਪਾਸ ਪਹਿਲਾਂ ਹਿੰਦੀ ਵਿਚ ਫਿਰ ਪੰਜਾਬੀ ਵਿਚ ਛਪੀ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਅੰਗਰੇਜ਼ਾਂ ਨੇ ਸਿੱਖਾਂ ਤੇ ਹਿੰਦੂਆਂ ਵਿਚ ਦੁਫੇੜ ਪਾਉਣ ਲਈ ਲਿਖਵਾਈ, ਪਰ ਐਸਾ ਨਹੀਂ ਸੀ।

**੩. ਗੁਰਮਤਿ ਪ੍ਰਭਾਕਰ:** (੧੮੯੮ ਈ.) ਇਸ ਵਿਚ ਵਿਚ ਗੁਰੂ ਗ੍ਰੰਥ ਸਾਹਿਬ ਦੇ ਆਧਾਰ ’ਤੇ ਭਰਮਾਂ ਦਾ ਖੰਡਨ ਕੀਤਾ ਗਿਆ ਹੈ। ਔਖੇ ਸ਼ਬਦਾਂ ਤੇ ਵਹਿਮਾਂ-ਭਰਮਾਂ ਬਾਰੇ ਟਿੱਪਣੀਆਂ ਦਿੱਤੀਆਂ ਗਈਆਂ ਹਨ। ਬਾਣੀ ਦੇ ਚੋਣਵੇਂ ਅੰਸ਼ਾਂ ਨੂੰ ੮੪੩ ਸਿਰਲੇਖਾਂ ਹੇਠ ਅੰਕਿਤ ਕੀਤਾ ਹੈ। ਸਿੱਖ ਸਾਹਿਤ ਦੀ ਵਿਆਖਿਆ ਆਧੁਨਿਕ ਢੰਗ ਨਾਲ ਕੀਤੀ ਗਈ ਹੈ।

**੪. ਗੁਰਮਤ ਸੁਧਾਕਰ:** ਇਹ ੧੮੯੯ ਈ. ਵਿਚ ਤਿਆਰ ਹੋਈ। ਇਸ ਵਿਚ ਦਸਮ ਗ੍ਰੰਥ, ਭਾਈ ਗੁਰਦਾਸ ਜੀ, ਜਨਮ ਸਾਖੀ ਗੁਰੂ ਨਾਨਕ ਸਾਹਿਬ, ਗੁਰਬਿਲਾਸ, ਸ੍ਰੀ ਗੁਰੂ ਨਾਨਕ ਪ੍ਰਕਾਸ਼, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਸੌ ਸਾਖੀ (ਗੁਰੂ ਰਤਨ ਮਾਲ) ਅਤੇ ਰਹਿਤਨਾਮੇ ਆਦਿ ਗ੍ਰੰਥਾਂ ’ਚੋਂ ਗੁਰਮਤਿ ਸਿਧਾਂਤਾਂ ਦਾ ਪ੍ਰਮਾਣ ਸਹਿਤ ਵਰਣਨ ਹੈ।

**੫. ਗੁਰ ਗਿਰਾ ਕਸੌਟੀ:** ਗੁਰਬਾਣੀ ਦੀ ਖੋਜ ਤੇ ਹੋਰ ਸਿਧਾਂਤਾਂ ’ਤੇ ਟਿੱਪਣੀ ਕੀਤੀ। ਇਹ ੧੮੯੯ ਈ. ਵਿਚ ਤਿਆਰ ਹੋਇਆ। ਪਰੰਪਰਾਵਾਦੀ ਕਥਾ ਪ੍ਰਣਾਲੀ ਤਹਿਤ ਇਕ ਤੁਕ ਲਈ ਕਈ ਅਰਥ ਕਰਨ ਦੀ ਪਿਰਤ ਨਾਲ ਸਧਾਰਨ ਪਾਠਕ ਭਟਕ ਜਾਂਦਾ ਸੀ। ਇਸ ਵਿਚ ਅਰਥਾਂ ਪ੍ਰਤੀ ਨਿਰਣਾ ਕੀਤਾ ਗਿਆ ਹੈ।

**੬. ਪਹਾੜ ਯਾਤ੍ਰਾ:** (੧੯੦੬ ਈ.) ਇਹ ਬਾਈ ਧਾਰ ਪਹਾੜੀ ਰਿਆਸਤਾਂ ਦੇ ਸਫਰ ਨਾਲ ਸਬੰਧ ਰੱਖਦੀ ਹੈ। ਸਿੱਖ ਸਾਹਿਤ ਅਤੇ ਇਤਿਹਾਸ ਦੀ ਖੋਜ ਨੂੰ ਮੁੱਖ ਰੱਖ ਕੇ ਲਿਖੀ ਗਈ ਹੈ।

**੭. ਵਿਲਾਇਤ ਯਾਤ੍ਰਾ:** (੧੯੦੭, ੧੯੦੮ ਅਤੇ ੧੯੧੦ ਈ.) ਇਸ ਵਿਚ ਵਿਲਾਇਤ ਯਾਤ੍ਰਾ ਦਾ ਹਾਲ ਹੈ। ਇੰਗਲੈਂਡ ਦੇ ਸੱਭਿਆਚਾਰ ਬਾਰੇ ਬੜੀ ਬਰੀਕੀ ਨਾਲ ਵਰਣਨ ਹੈ।

੧੯੧੧ ਈ. ਵਿਚ ਮਹਾਰਾਜਾ ਹੀਰਾ ਸਿੰਘ ਦੀ ਮੌਤ ਉਪਰੰਤ, ਇਹ ਪੁਸਤਕਾਂ ਤਿਆਰ ਕੀਤੀਆਂ:-

**੧. ਸਦ ਪਰਮਾਰਥ:** ਇਸ ਵਿਚ ਰਾਮਕਲੀ ਰਾਗ ਵਿਚ ਬਾਬਾ ਸੁੰਦਰ ਜੀ ਦੀ ਰਚਨਾ ਦੇ ਸਰਲ-ਅਰਥ ਗੁਰਮਤਿ ਵਿਚਾਰਧਾਰਾ ਦੇ ਅਨੁਕੂਲ ਦਿੱਤੇ ਹਨ। ਇਸ ਦੀ ਪ੍ਰਕਾਸ਼ਨਾ ੧੯੨੧ ਈ. ਵਿਚ ਹੋਈ। ਇਹ ਗੁਰਬਾਣੀ ਨਾਲ ਸੰਬੰਧਿਤ ਛੰਦ ਵਿੱਦਿਆ ਦੀ ਅਨੂਠੀ ਰਚਨਾ ਹੈ।

**੨. ਗੁਰ ਛੰਦ ਦਿਵਾਕਰ:** ਇਸ ਵਿਚ ਸਿੱਖ ਸਾਹਿਤ ਦੇ ਸਾਰੇ ਛੰਦ ਦਿੱਤੇ ਹਨ।

**੩. ਗੁਰ ਸਬਦਾਲੰਕਾਰ:** ਇਹ ਗ੍ਰੰਥ ਪਹਿਲਾਂ ਨਾਭਾ ਦਰਬਾਰ ਵੱਲੋਂ ਤੇ ਫਿਰ ੧੯੭੦ ਈ. ਭਾਸ਼ਾ ਵਿਭਾਗ ਵੱਲੋਂ ਛਾਪਿਆ ਗਿਆ। ਇਸ ਵਿਚ ਗੁਰਬਾਣੀ ਦੇ ਵਿਚ ਦਿੱਤੇ ਸਾਰੇ ਅਲੰਕਾਰ ਦਰਜ ਹਨ।

**੪. ਰੂਪ ਦੀਪ ਪਿੰਗਲ:** ਇਹ ਕਵੀ ਜੈ ਕਿਸ਼ਨ ਭੋਜਗੀ, ਲਾਹੌਰ ਦਾ ਰਚਿਆ ਗ੍ਰੰਥ ਹੈ। ੧੯੨੦ ਈ. ਵਿਚ ਇਸ ਦਾ ਉਤਾਰਾ ਆਪਣੇ ਛੋਟੇ ਭਾਈ ਬਿਸ਼ਨ ਸਿੰਘ ਪਾਸੋਂ ਕਰਵਾਇਆ।

**੫. ਗੁਰੁਸ਼ਬਦ ਰਤਨਾਕਰ ਮਹਾਨ ਕੋਸ਼:** ਇਹ ੧੯੧੨ ਤੋਂ ੧੯੨੬ ਈ. ਤਕ ੧੪ ਵਰ੍ਹਿਆਂ ਵਿਚ ਤਿਆਰ ਹੋਈ ਮਹਾਨ ਕ੍ਰਿਤ ਹੈ। ਇਹ ੧੯੩੦ ਈ. ਦਰਬਾਰ ਪਟਿਆਲਾ ਵੱਲੋਂ ਛਪਿਆ, ਜਿਸ ਉੱਪਰ ਪਟਿਆਲਾ ਸਰਕਾਰ ਦੇ ੫੧੦੦੦ ਰੁਪਏ ਖਰਚ ਹੋਏ। ਇਸ ਦੇ ਕੁੱਲ ਸਫੇ ੩੩੩੮ ਹਨ। ਇਹ ਪਹਿਲਾਂ ਚਾਰ ਜਿਲਦਾਂ ਵਿਚ ਤਿਆਰ ਹੋਇਆ। ਇਸ ਤੋਂ ਉਪਰੰਤ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਨੇ ਛਾਪਿਆ। ਹੁਣ ਇੱਕੋ ਹੀ ਜਿਲਦ ਹੈ।

ਭਾਈ ਕਾਨ੍ਹ ਸਿੰਘ ਨਾਭਾ ਦਾ ਤੀਸਰਾ ਪੜਾਅ ਅੰਤਲਾ ਜੀਵਨ ਹੈ। ਇਸ ਵਿਚ ਕੁਝ ਰਚਨਾਵਾਂ:-

(੧) **ਗੁਰਮਤ ਮਾਰਤੰਡ:** ਇਸ ਵਿਚ ਪਹਿਲੀਆਂ ਰਚਨਾਵਾਂ ਗੁਰਮਤ ਪ੍ਰਭਾਕਰ, ਗੁਰਮਤ ਸੁਧਾਕਰ ਤੇ ਗੁਰ ਗਿਰਾ ਕਸੌਟੀ ਨੂੰ ਨਵੇਂ ਰੂਪ ਵਿਚ ਸੋਧ ਕੇ, ਸ਼ਾਮਲ ਕੀਤਾ ਗਿਆ ਗ੍ਰੰਥ ਹੈ। ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਛਾਪਿਆ ਹੈ।

(੨) **ਗੁਰਮਹਿਮਾ ਸੰਗ੍ਰਹਿ:** ਇਸ ਵਿਚ ਹਿੰਦੀ-ਪੰਜਾਬੀ ਕਵੀਆਂ ਦੇ ਜੀਵਨ ਤੇ ਉਨ੍ਹਾਂ ਦੀਆਂ ਕਵਿਤਾਵਾਂ ਜੋ ਗੁਰੂ ਮਹਿਮਾ ਨਾਲ ਸਬੰਧਤ ਹਨ, ਨੂੰ ਲਿਆ ਗਿਆ ਹੈ। ਇਨ੍ਹਾਂ ਵਿਚ ਹੱਥ-ਲਿਖਤਾਂ ਨੂੰ ਆਧਾਰ ਬਣਾਇਆ ਗਿਆ ਹੈ।

(੩) **ਅਨੇਕਾਰਥ ਕੋਸ਼:** ਇਹ ਹਿੰਦੀ ਵਿਦਵਾਨ ਨੰਦ ਦਾਸ ਦੇ ਹਿੰਦੀ ਸ਼ਬਦ ਕੋਸ਼ ਨੂੰ ਗੁਰਮੁਖੀ ਅੱਖਰਾਂ ਵਿਚ ਛਾਪਿਆ ਗਿਆ ਹੈ। ਇਹ ੧੯੨੪ ਈ. ਵਿਚ ਛਪਿਆ। ਇਸ ਦਾ ਵਿਸ਼ਾ ਸੰਸਕ੍ਰਿਤ ਦੇ ਉਨ੍ਹਾਂ ਸ਼ਬਦਾਂ ਦੀ ਵਿਆਖਿਆ ਤਕ ਸੀਮਤ ਸੀ, ਜਿਨ੍ਹਾਂ ਦੇ ਇੱਕ ਤੋਂ ਵਧੇਰੇ ਅਰਥ ਲਏ ਜਾ ਸਕਦੇ ਸਨ।

(੪) **ਨਾਮ ਮਾਲਾ ਕੋਸ਼:** ਇਹ ਵੀ ਨੰਦ ਦਾਸ ਦੀ ਰਚਨਾ ਸੋਧ ਕੇ ਸੰਪਾਦਿਤ ਕੀਤਾ ਗਿਆ ਹੈ, ਇਸ ਦੀ ਸੰਪਾਦਨ ਕਲਾ ਸਲਾਹੁਣ ਯੋਗ ਹੈ।

ਭਾਈ ਕਾਨ੍ਹ ਸਿੰਘ ਨਾਭਾ ਦੇ ਜੀਵਨ ਤੇ ਸਾਹਿਤਕ ਖੇਤਰ ਵਿਚ ਸਿੰਘ ਸਭਾ ਲਹਿਰ ਅਤੇ ਇਸ ਦੇ ਵਿਦਵਾਨਾਂ ਦਾ ਪ੍ਰਭਾਵ ਸੀ, ਜਿਸ ਨੇ ਉਨ੍ਹਾਂ ਨੂੰ ਧਾਰਮਿਕ ਸੇਵਾ ਲਈ ਪ੍ਰੇਰਿਤ ਕੀਤਾ। ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਪਰਕਰਮਾ ਵਿਚ ਬੁੱਤਾਂ ਦੀ ਪੂਜਾ ਹੁੰਦੀ ਸੀ, ਸੰਨ ੧੯੦੫ ਈ. ਇਹ ਬੁੱਤ ਪੂਜਾ ਦੂਰ ਕਰਨ ਲਈ ਵਿਵਾਦ ਸਾਹਮਣੇ ਆਇਆ। ਕੁਝ ਬੁਤਾਂ ਦੇ ਹੱਕ ਵਿਚ ਸਨ, ਜਦ ਕਿ ਸਿੰਘ ਸਭੀਏ ਇਸ ਨੂੰ ਹਟਾਉਣਾ ਚਾਹੁੰਦੇ ਸਨ। ਇਹ ਮਸਲਾ ਜਦੋਂ ਸ੍ਰੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਮਿਸਟਰ ਕਿੰਗ ਕੋਲ ਗਿਆ

ਤਾਂ ਭਾਈ ਕਾਨ੍ਹ ਸਿੰਘ ਨਾਭਾ ਦੀ ਰਾਏ ਪੁੱਛੀ ਗਈ। ਭਾਈ ਸਾਹਿਬ ਨੇ ਗੁਰਮਤਿ ਦੇ ਆਧਾਰਾਂ 'ਤੇ ਦਲੀਲਾਂ ਸਾਹਿਤ ਆਪਣੀ ਰਾਏ ਭੇਜੀ ਤਾਂ ਬੁੱਤ-ਪੂਜਾ ਖਤਮ ਹੋ ਗਈ।

੧੮੯੬ ਈ. ਵਿਚ ਸ. ਅਤਰ ਸਿੰਘ ਭਦੌੜ, ੧੮੯੮ ਈ. ਵਿਚ ਭਾਈ ਗੁਰਮੁਖ ਸਿੰਘ ਅਤੇ ੧੯੦੧ ਈ. ਵਿਚ ਗਿਆਨੀ ਦਿੱਤ ਸਿੰਘ ਦਾ ਦੇਹਾਂਤ ਹੋਣ ਕਰਕੇ ਖਾਲਸਾ ਦੀਵਾਨ ਲਾਹੌਰ ਦੇ ਕਰਤਵ ਢਿੱਲੇ ਪੈ ਗਏ। ੧੯੦੧ ਈ. ਸਰਦਾਰ ਸੁੰਦਰ ਸਿੰਘ ਮਜੀਠੀਆ ਨੇ ਸ੍ਰੀ ਅੰਮ੍ਰਿਤਸਰ ਖਾਲਸਾ ਦੀਵਾਨ ਕਾਇਮ ਕੀਤਾ। ਬਾਬੂ ਤੇਜਾ ਸਿੰਘ ਭਸੌੜ ਵਿਖੇ ਪੰਚ ਖਾਲਸਾ ਦੀਵਾਨ ਬਣਾ ਚੁੱਕਾ ਸੀ। ਭਾਈ ਕਾਨ੍ਹ ਸਿੰਘ ਨੇ ਲਾਹੌਰ ਦੀ ਪ੍ਰਚਾਰ-ਪ੍ਰਸਾਰ ਪਰੰਪਰਾ ਨੂੰ ਅੱਗੇ ਤੋਰਨ ਦੇ ਮੰਤਵ ਨਾਲ ੧੯੦੬ ਈ. ਵਿਚ ਖਾਲਸਾ ਦੀਵਾਨ ਨਾਭਾ ਕਾਇਮ ਕਰ ਦਿੱਤਾ। ਮਹਾਰਾਜਾ ਹੀਰਾ ਸਿੰਘ ਇਸ ਦੇ ਸਰਪ੍ਰਸਤ ਸਨ, ਭਾਵੇਂ ਇਹ ਬਹੁਤਾ ਚਿਰ ਚੱਲ ਨਾ ਸਕਿਆ।

੧੮੯੨ ਈ. ਵਿਚ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਬਣਾਉਣ ਦੀ ਗੱਲ ਸਾਹਮਣੇ ਆਈ। ਸਿੱਖ ਰਿਆਸਤ, ਸਿੱਖ ਰਈਸਾਂ ਤੇ ਪੰਜਾਬ ਸਰਕਾਰ ਦੇ ਸਾਂਝੇ ਉੱਦਮ ਕਾਰਨ ਖਾਲਸਾ ਕਾਲਜ ਹੋਂਦ ਵਿਚ ਆਇਆ। ਮਹਾਰਾਜਾ ਹੀਰਾ ਸਿੰਘ ਅਤੇ ਸਰਦਾਰ ਅਤਰ ਸਿੰਘ ਭਦੌੜ ਦੇ ਸਬੰਧ ਚੰਗੇ ਨਹੀਂ ਸਨ। ਭਾਈ ਕਾਨ੍ਹ ਸਿੰਘ ਨੇ ਇਨ੍ਹਾਂ ਵਿਚ ਸਾਂਝੇ ਪੰਥਕ ਕੰਮ ਲਈ ਮੇਲ ਕਰਵਾਇਆ। ਦਸ ਕੁ ਸਾਲ ਬਾਅਦ ਕਾਲਜ ਨੂੰ ਮਾਲੀ ਔਕੜਾਂ ਦਾ ਸਾਹਮਣਾ ਕਰਨਾ ਪਿਆ। ੧੯੦੪ ਈ. ਖਾਲਸਾ ਕਾਲਜ ਵਿਖੇ ਇਕ ਸਮਾਗਮ ਕੀਤਾ ਗਿਆ, ਇਸ ਦੇ ਪ੍ਰਧਾਨ ਮਹਾਰਾਜਾ ਹੀਰਾ ਸਿੰਘ ਦਾ ਐਡਰੈਸ (ਸੰਬੋਧਨ) ਭਾਈ ਕਾਨ੍ਹ ਸਿੰਘ ਨੇ ਪੜ੍ਹ ਕੇ ਸੁਣਾਇਆ। ਇਸ ਸਮਾਗਮ ਵਿਚ ਪੰਜਾਬ ਦੇ ਰਾਜੇ ਮਹਾਰਾਜੇ, ਰਈਸ, ਜਗੀਰਦਾਰ ਅਤੇ ਅੰਗਰੇਜ਼ ਸਰਕਾਰ ਦੇ ਅਫ਼ਸਰਾਂ ਦੀ ਗਿਣਤੀ ਇੱਕ ਲੱਖ ਦੇ ਆਸ-ਪਾਸ ਸੀ। ਖਾਲਸਾ ਕਾਲਜ ਦੇ ਸਕੱਤਰ ਸ. ਸੁੰਦਰ ਸਿੰਘ ਮਜੀਠੀਆ ਵੱਲੋਂ ਝੋਲੀ ਅੱਡਣ 'ਤੇ ੨੨ ਲੱਖ ਰੁਪਏ ਇਕੱਤਰ ਹੋਏ।

੧੯੩੧ ਈ. ਚੀਫ਼ ਖਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਵੱਲੋਂ ਐਜੂਕੇਸ਼ਨਲ ਕਾਨਫਰੰਸ ਦੇ ਪ੍ਰਧਾਨ ਭਾਈ ਕਾਨ੍ਹ ਸਿੰਘ ਨਾਭਾ ਥਾਪੇ ਗਏ, ਆਪ ਦਾ ਪ੍ਰਧਾਨਗੀ ਭਾਸ਼ਣ ਸਲਾਹੁਣਯੋਗ ਸੀ। ਵਿੱਦਿਅਕ ਖੇਤਰ ਦੀਆਂ ਸਰਗਰਮੀਆਂ ਸਿੱਖ ਬੱਚਿਆਂ ਲਈ ਉਸਾਰੂ ਵਿੱਦਿਆ ਅਤੇ ਖਾਲਸਾ ਪੰਥ ਨੂੰ ਇਸ ਪਾਸੇ ਵੱਲ ਹੋਰ ਪ੍ਰੇਰਿਤ ਕਰਨ ਲਈ ਇਕ ਆਦੇਸ਼ ਤੇ ਉਪਦੇਸ਼ ਸੀ। ਭਾਈ ਕਾਨ੍ਹ ਸਿੰਘ ਦੀਆਂ ਪੰਥਕ-ਸੇਵਾਵਾਂ ਵੀ ਸਲਾਹੁਣਯੋਗ ਹਨ। ੧੯੧੧ ਈ. ਅੰਗਰੇਜ਼ ਸਰਕਾਰ ਦੀ ਰਾਜਧਾਨੀ ਕਲਕੱਤੇ ਤੋਂ ਦਿੱਲੀ ਬਦਲੀ ਗਈ। ਗੁਰਦੁਆਰਾ ਰਕਾਬ ਗੰਜ ਦੇ ਸਾਹਮਣੇ ਵਾਇਸਰਾਏ ਦਾ ਬੰਗਲਾ ਬਣਨਾ ਸੀ। ਇਸ ਬੰਗਲੇ ਦੇ ਘੇਰੇ ਵਿਚ ਗੁਰਦੁਆਰਾ ਸਾਹਿਬ ਦੀ ਜੋ ਕੰਧ ਆਉਂਦੀ ਸੀ, ਜੋ ਢਾਹ ਦਿੱਤੀ ਗਈ। ਇਹ ਸਭ ਕੁਝ ਦੇਖ ਕੇ ਸਿੱਖਾਂ ਵਿਚ ਜੋਸ਼ ਭੜਕਿਆ ਅਤੇ ਮੋਰਚਾ ਲੱਗ ਗਿਆ। ਉੱਧਰ ੧੯੧੪ ਈ. ਵਿਚ ਪਹਿਲਾ ਵਿਸ਼ਵ ਯੁੱਧ ਸ਼ੁਰੂ ਹੋ ਗਿਆ ਤੇ ਗੁਰਦੁਆਰਾ ਸਾਹਿਬ ਦੀ ਕੰਧ ਦਾ ਮਸਲਾ ਠੰਢਾ ਹੋ ਗਿਆ। ੧੯੧੮ ਈ. ਵਿਚ ਸਿੱਖਾਂ ਵੱਲੋਂ ਰੋਸ ਵਜੋਂ ਧਾਰਮਿਕ ਜਥੇ ਭੇਜਣੇ ਸ਼ੁਰੂ ਕਰਨ ਦੀ ਗੱਲ ਚੱਲੀ ਤਾਂ ਸਰਕਾਰ ਨੇ ਇਹ ਕੰਧ ਬਣਵਾ ਦਿੱਤੀ।

੧੯੩੦ ਈ. ਗੁਰਦੁਆਰਾ ਮਾਲ ਟੇਕਰੀ, (ਨਾਂਦੇੜ-ਦੱਖਣ) ਜੋ ਸ੍ਰੀ ਗੁਰੂ ਗੋਬਿੰਦ

ਸਿੰਘ ਜੀ ਦੀ ਦੱਖਣ ਯਾਤਰਾ ਨਾਲ ਸਬੰਧਿਤ ਹੈ, ਦਾ ਝਗੜਾ ਸਾਹਮਣੇ ਆਇਆ। ਕੁਝ ਮੁਸਲਮਾਨਾ ਦਾ ਕਹਿਣਾ ਸੀ ਕਿ ਇਹ ਉਨ੍ਹਾਂ ਦਾ ਪੁਰਾਣਾ ਕਬਰਸਤਾਨ ਹੈ। ਇਸ ਦੇ ਪਿੱਛੇ ਹੈਦਰਾਬਾਦ ਸਰਕਾਰ ਦੇ ਕੁਝ ਕਰਮਚਾਰੀਆਂ ਦਾ ਹੱਥ ਵੀ ਦੱਸਿਆ ਜਾਂਦਾ ਸੀ। ਸਿੱਖਾਂ ਵੱਲੋਂ ਇਸ ਦੀ ਪੈਰਵੀ ਕਰਨ ਲਈ ਖਾਲਸਾ ਦੀਵਾਨ ਨੇ ਭਾਈ ਕਾਨ੍ਹ ਸਿੰਘ ਨੂੰ ਗਵਾਹ ਦੇ ਤੌਰ 'ਤੇ ਨਿਯੁਕਤ ਕੀਤਾ। ਭਾਈ ਸਾਹਿਬ ਨੇ ਇਤਿਹਾਸਿਕ ਹਵਾਲਿਆਂ ਦੇ ਆਧਾਰ 'ਤੇ ਸਾਬਤ ਕੀਤਾ ਕਿ ਇਹ ਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਯਾਤਰਾ ਨਾਲ ਸੰਬੰਧਿਤ ਹੈ, ਗੁਰੂ ਜੀ ਨਾਂਦੇੜ ਦੀ ਯਾਤਰਾ ਸਮੇਂ ਇਸ ਸਥਾਨ 'ਤੇ ਵੀ ਗਏ। ਇਨ੍ਹਾਂ ਸਬੂਤਾਂ ਦੇ ਆਧਾਰਾਂ 'ਤੇ ਫੈਸਲਾ ਸਿੱਖਾਂ ਦੇ ਹੱਕ ਵਿਚ ਹੋ ਗਿਆ। ਇਸ ਫੈਸਲੇ ਦਾ ਸਿਹਰਾ ਵੀ ਭਾਈ ਕਾਨ੍ਹ ਸਿੰਘ ਨਾਭਾ ਦੇ ਸਿਰ ਜਾਂਦਾ ਹੈ।

੧੯੩੩ ਈ. ਸਿੱਖ ਐਜੂਕੇਸ਼ਨ ਕਾਨਫਰੰਸ ਪਿਸ਼ਾਵਰ ਵਿਚ ਹੋਈ। ਇਹ ਕਾਨਫਰੰਸ ਵੈਸਾਖੀ ਮੌਕੇ ਹੋਈ ਸੀ। ਇਸ ਤੋਂ ਉਪਰੰਤ ਭਾਈ ਕਾਨ੍ਹ ਸਿੰਘ ਅਫ਼ਗਾਨਿਸਤਾਨ ਗਏ। ਹਿੰਦੁਸਤਾਨੀ ਸਫੀਰ ਸਲਾਹੁਦੀਨ ਨੇ ਆਪ ਦੀ ਬੜੀ ਸਹਾਇਤਾ ਕੀਤੀ। ਆਪ ਸਰਕਾਰੀ ਮਹਿਮਾਨ ਸਨ। ਇਸ ਸਮੇਂ ਆਪ ਨੇ ਕਾਬਲ ਦੇ ਗੁਰਦੁਆਰਾ ਸਾਹਿਬਾਨ ਦੀ ਯਾਤਰਾ ਕੀਤੀ। ਭਾਈ ਸਾਹਿਬ ਨੇ ਅਪਣੇ ਅੰਤਲੇ ਅੱਠ ਸਾਲਾਂ ਅੰਦਰ ਵੀ ਬੜੇ ਉਸਾਰੂ ਕੰਮ ਕੀਤੇ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਦੀ ਸੁਧਾਈ ਕੀਤੀ ਗਈ, ਇਹ ਮੁੱਖ ਕੰਮ ਸੀ। ੧੯੩੬ ਈ. ਛੋਟੇ ਭਾਈ ਬਿਸ਼ਨ ਸਿੰਘ ਅਕਾਲ ਚਲਾਣਾ ਕਰ ਗਏ। ੧੯੩੯ ਈ. ਭਾਈ ਮੀਹਾ ਸਿੰਘ ਚਲ ਵਸੇ। ੧੯੩੮ ਈ. ਵਿਚ ਭਾਈ ਕਾਨ੍ਹ ਸਿੰਘ ਜੀ ਗੁਰ-ਚਰਨਾਂ ਵਿਚ ਜਾ ਨਿਵਾਜੇ। ਆਪ ਜੀ ਦੇ ਇਕਲੌਤੇ ਪੁੱਤਰ ਭਾਈ ਭਗਵੰਤ ਸਿੰਘ (ਹਰੀ ਜੀ) ਆਪ ਜੀ ਵਾਂਗ ਸੂਝ-ਬੂਝ ਤੇ ਦੂਰ-ਅੰਦੇਸ਼ ਵਿਦਵਾਨ ਸਨ।

ਭਾਈ ਕਾਨ੍ਹ ਸਿੰਘ ਨਾਭਾ ਦੀ ਸ਼ਖ਼ਸੀਅਤ ਬਹੁਪੱਖੀ ਸੀ। ਬੜਾ ਘੱਟ ਬੋਲਦੇ ਸਨ। ਦੀਦਾਰੀ ਸਿੱਖ, ਸੋਹਣੇ ਸੁਨੱਖੇ ਤੇ ਤੰਦਰੁਸਤ ਸਨ। ਉਹ ਪੰਜਾਬੀ ਬੋਲੀ ਤੇ ਹਿੰਦੋਸਤਾਨੀ ਤੇ ਕਦੀ-ਕਦੀ ਉਰਦੂ ਬੋਲਦੇ ਸਨ। ਆਪ ਦਾ ਨਿਤਾਪ੍ਰਤੀ ਜੀਵਨ ਬੜਾ ਨਿਯਮ-ਬੱਧ ਜੀ ਸਵੇਰੇ ਉਠਣਾ, ਸੈਰ ਕਰਨੀ, ਇੱਕ ਵਜੇ ਖਾਣਾ ਖਾਣ ਉਪਰੰਤ ਅਰਾਮ ਕਰਨ ਤੇ ਫਿਰ ਲਿਖਣ ਪੜ੍ਹਨ ਦੇ ਕੰਮ ਵਿਚ ਸਮਾਂ ਬਿਤਾਉਣਾ। ਉਹ ਪ੍ਰਕਿਰਤੀ ਨੂੰ ਬਹੁਤ ਪਿਆਰ ਕਰਦੇ ਸਨ। ਆਪ ਕਲਮ ਦੇ ਧਨੀ ਹੀ ਨਹੀਂ ਸਨ ਬਲਕਿ ਪ੍ਰੇਮੀ ਵੀ ਸਨ। ਸਿੱਖੀ ਸ਼ਾਸਤਰਾਂ ਤੇ ਅਸਤ੍ਰਾਂ ਨੂੰ ਪਾਸ ਰੱਖਣਾ ਸ਼ਾਨ ਸਮਝਦੇ ਸਨ ਅਤੇ ਘੋੜ-ਸਵਾਰੀ ਪਸੰਦ ਕਰਦੇ ਸਨ। ਉਨ੍ਹਾਂ ਨੂੰ ਸ਼ਿਕਾਰ ਖੇਡਣ ਦਾ ਵੀ ਸ਼ੌਂਕ ਸੀ। ਉਹ ਸੰਗੀਤ ਦੇ ਚੰਗੇ ਵਿਦਵਾਨ ਸਨ, ਉਨ੍ਹਾਂ ਕਈ ਸੰਗੀਤ ਦਰਬਾਰਾਂ ਦੀ ਪ੍ਰਧਾਨਗੀ ਕੀਤੀ। ਉਨ੍ਹਾਂ ਨੂੰ ਤਾਊਸ, ਦਿਲਰੁਬਾ, ਸਿਤਾਰ ਆਦਿ ਸਾਜ਼ਾਂ ਦਾ ਸ਼ੌਂਕ ਸੀ। ਉਹ ਰਾਜਨੀਤੀ ਦੇ ਮਾਹਰ ਸਨ, ਮਹਾਰਾਜਾ ਨਾਭਾ ਨੇ ਆਪ ਨੂੰ 'ਨੇਤੀ ਜੀ' ਕਹਿ ਬੁਲਾਉਂਦੇ ਸਨ। ਆਪ ਦੀ ਬਹੁਪੱਖੀ ਸ਼ਖ਼ਸੀਅਤ ਅੱਜ ਕੌਮ ਲਈ ਪ੍ਰੇਰਨਾ-ਸ੍ਰੋਤ ਹੈ ਅਤੇ ਰਚਨਾਵਾਂ ਅਮੁੱਲ ਖ਼ਜ਼ਾਨਾ ਹਨ। ਰਚਨਾਵਾਂ ਬਹੁਪੱਖੀ ਖੇਤਰ ਦੀਆਂ ਹੋਣ ਕਰਕੇ ਵਿਦਵਾਨ ਇਸ ਤੋਂ ਲਾਭ ਉਠਾ ਰਹੇ ਹਨ। ■

ਗਾਗਰ 'ਚ ਸਾਗਰ-- ੭੭

# ਗਿਆਨ ਗੁਰੂ ਆਤਮ ਉਪਦੇਸਹੁ . . .

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਰੇ ਮਨ ਐਸੋ ਕਰ ਸੰਨਿਆਸਾ॥*
*ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ॥੧॥ਰਹਾਉ॥*
*ਜਤ ਕੀ ਜਟਾ ਜੋਗ ਕੋ ਮੰਜਨੁ ਨੇਮ ਕੇ ਨਖਨ ਬਢਾਓ॥*
*ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ॥੧॥*
*ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥*
*ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥੨॥*
*ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲ੍ਯਾਵੈ॥*
*ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ॥*

*(ਰਾਮਕਲੀ ਪਾਤਿਸਾਹੀ ੧੦)*

ਦਸਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਚਿਤ ੧੦ ਸ਼ਬਦ ਰਾਗਬੱਧ ਹਨ। ਇਹ ਸ੍ਰੀ ਦਸਮ ਗ੍ਰੰਥ ਦੇ ਪੰਨਾ ੭੦੯ ਤੋਂ ੭੧੨ ਤਕ ਦਰਜ ਹਨ। ਜਿਨ੍ਹਾਂ ਵਿਚ ਰਾਗ ਰਾਮਕਲੀ 'ਚ ੩, ਰਾਗ ਸੋਰਠਿ 'ਚ ੧, ਰਾਗ ਕਲਿਆਨ 'ਚ ੧, ਤਿਲੰਗ ਕਾਫੀ 'ਚ ੧, ਰਾਗ ਬਿਲਾਵਲ 'ਚ ੧, ਰਾਗ ਦੇਵਗੰਧਾਰੀ 'ਚ ੨, ਖਿਆਲ ਪਾਤਿਸ਼ਾਹੀ ੧੦ (ਮਿਤ੍ਰ ਪਿਆਰੇ ਨੂੰ) (ਮਹਾਨ ਕੋਸ਼ ਅਨੁਸਾਰ 'ਖ਼ਿਆਲ'- ਗਾਯਨ ਲਈ ਬਣਾਇਆ ਹੋਇਆ ਗੀਤ ਦਾ ਇਕ ਵਜ਼ਨ) ਉਪਰੋਕਤ ਨੌਂ ਰਾਗਾਂ ਦੇ ਸ਼ਬਦਾਂ ਵਿਚ 'ਰਹਾਉ' ਦੀਆਂ ਪੰਕਤੀਆਂ ਹਨ ਤੇ ਇਨ੍ਹਾਂ ਦੇ ਕੇਂਦਰੀ ਭਾਵ ਅਨੁਸਾਰ ਅਸੀਂ ਲੜੀਵਾਰ ਵਿਚਾਰ ਕਰਾਂਗੇ।

ਸੰਨ ੧੯੯੫ ਈ. ਦੀ ਗੱਲ ਹੈ ਕਿ ਵਿਦੇਸ਼ ਦੇ ਇਕ ਗੁਰਦੁਆਰਾ ਸਾਹਿਬ ਵਿਚ ਦਸਮ ਪਾਤਸ਼ਾਹ ਜੀ ਦੇ ਗੁਰਪੁਰਬ ਸਮੇਂ ਇਕ ਕੀਰਤਨੀ ਜਥੇ ਨੇ ਕੀਰਤਨ ਸ਼ੁਰੂ ਕਰਨ ਤੋਂ ਪਹਿਲਾਂ ਕੁਝ ਸ਼ਬਦ ਕਹੇ ਕਿ ਅੱਜ ਅਸੀਂ ਦਸਮ ਪਾਤਸ਼ਾਹ ਜੀ ਦੀ ਰਾਗ-ਬੱਧ ਬਾਣੀ ਉਸੇ ਹੀ ਰਾਗ ਵਿਚ ਗਾਇਨ ਕਰਾਂਗੇ, ਜੋ ਉਪਦੇਸ਼ ਹੈ ਅਤੇ ਰਹਾਉ ਦੀਆਂ ਪੰਕਤੀਆਂ ਨੂੰ ਅਸਥਾਈ ਰੂਪ 'ਚ ਗਾਵਾਂਗੇ। ਉਨ੍ਹਾਂ ਬਾਣੀ ਗਾਇਨ ਕੀਤੀ ਅਤੇ ਸਮਾਪਤੀ ਉਪਰੰਤ ਸੁੱਘੜ ਸਰੋਤਿਆਂ ਨੇ ਪੁੱਛਿਆ ਕਿ ਸਾਨੂੰ ਤਾਂ ਪਹਿਲੀ ਵਾਰ ਪਤਾ ਲੱਗਿਆ ਕਿ ਦਸਮ ਪਿਤਾ ਦੀ ਬਾਣੀ ਰਾਗਾਂ ਵਿਚ ਵੀ ਹੈ।

ਸੋ ਇਹ ਪਹਿਲਾ ਸ਼ਬਦ 'ਰਾਮਕਲੀ' ਰਾਗ ਵਿਚ ਹੈ। ਇਸ ਸੰਬੰਧੀ 'ਮਹਾਨ ਕੋਸ਼' ਵਿਚ ਦਰਜ ਹੈ 'ਇਹ ਭੈਰਵ ਠਾਟ ਦੀ ਔੜਵ ਸੰਪੂਰਣ ਰਾਗਿਨੀ ਹੈ . . . ਗਾਉਣ ਦਾ ਵੇਲਾ ਸੂਰਜ ਨਿਕਲਣ ਤੋਂ ਲੈ ਕੇ ਪਹਰ ਦਿਨ ਚੜ੍ਹੇ ਤੀਕ ਹੈ। ਇਸ ਸਮੁੱਚੇ

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੯-੮੫੫੫੯*

ਸ਼ਬਦ ਦਾ ਕੇਂਦਰੀ ਭਾਵ 'ਰਹਾਉ' ਦੀਆਂ ਪੰਕਤੀਆਂ ਵਿਚ ਦਰਜ ਹੈ। ਇਕ ਸਵਾਲ ਹੈ ਕਿ 'ਸੰਨਿਆਸ' ਕਿਸ ਪ੍ਰਕਾਰ ਦਾ ਧਾਰਨ ਕਰਨਾ ਹੈ? ਅੱਗੇ ਦਸਮ ਪਿਤਾ ਜੀ ਨੇ ਵਿਸਥਾਰ 'ਚ ਸਮਝਾਇਆ ਹੈ। ਪਹਿਲਾਂ ਇਹ ਵਿਚਾਰਨਾ ਜ਼ਰੂਰੀ ਹੈ ਕਿ ਉਸ ਸਮੇਂ ਸੰਨਿਆਸੀ ਕਿਸ ਨੂੰ ਕਿਹਾ ਜਾਂਦਾ ਸੀ?

ਸਨਾਤਨ ਮੱਤ ਅਨੁਸਾਰ ਸੌ ਸਾਲ ਦੀ ਉਮਰ ਮੰਨ ਕੇ ਚਾਰ ਆਸ਼ਰਮ ਮੰਨੇ ਗਏ ਹਨ। ਸੰਖਿਆ ਕੋਸ਼ ਅਨੁਸਾਰ- "੧. ਬ੍ਰਹਮਚਰਜ: ਜਨੇਊ ਧਾਰ ਕੇ ਵੇਦ ਪੜ੍ਹਨ ਲਈ ੨੫ ਸਾਲ ਦੀ ਉਮਰ ਤਕ ਵਿਸ਼ੇ ਵਿਕਾਰਾਂ ਤੋਂ ਤਿਆਗੀ ਹੋ ਕੇ ਰਹਿਣ; ੨. ਗ੍ਰਹਸਤ: ਗ੍ਰਹਿਸਤ ਜੀਵਨ ੫੦ ਸਾਲ ਦੀ ਉਮਰ ਤਕ ਬਤੀਤ ਕਰਨਾ; ੩. ਬਾਨਪ੍ਰਸਤ: ਇਸਤ੍ਰੀ ਸਮੇਤ ਜਾਂ ਇਕੱਲੇ ਬਨ ਵਿਚ ਰਹਿ ਕੇ ਅਗਨੀ ਹੋਤ੍ਰ ਆਦਿਕ ਕਰਮ ਕਰਦਿਆਂ ੭੫ ਸਾਲ ਤਕ ਇਕਾਂਤਮਈ ਜੀਵਨ ਜੀਣਾ; ੪. ਸੰਨਿਆਸ: ਸਭ ਕਰਮਾਂ ਦਾ ਤਿਆਗ ਕਰ ਕੇ ਭਿੱਖਿਆ ਮੰਗ ਕੇ ਸਰੀਰ ਦਾ ਨਿਰਬਾਹ ਕਰਨਾ।" ਜਦੋਂ ਕੋਈ ਬਾਨਪ੍ਰਸਤੀ ਤੋਂ ਬਾਅਦ ਸਭ ਕੁਝ ਛੱਡ-ਛਡਾ ਕੇ ਜੀਵਨ ਬਤੀਤ ਕਰਦਾ ਸੀ ਤਾਂ ਉਸ ਨੂੰ 'ਸੰਨਿਆਸੀ' ਕਿਹਾ ਜਾਂਦਾ ਸੀ। 'ਗੁਰੂ ਗ੍ਰੰਥ ਸੰਕੇਤ ਕੋਸ਼' ਅਨੁਸਾਰ ਬਾਅਦ ਵਿਚ ਸੰਨਿਆਸੀਆਂ ਦੇ ੧੦ ਫਿਰਕੇ ਹੋ ਗਏ, ਜਿਵੇਂ- "ਤੀਰਥ, ਆਸ਼ਰਮ, ਵਨ, ਆਰਣਯ, ਗਿਰਿ, ਪਰਵਤ, ਸਾਗਰ, ਸਰਸ੍ਵਤੀ, ਭਾਰਤੀ ਅਤੇ ਪੁਰੀ ਆਦਿ।" ਇਧਰ ਗੁਰਮਤਿ ਅਨੁਸਾਰ ਸਤਿਗੁਰਾਂ ਨੇ ਅਜਿਹੇ ਸੰਨਿਆਸ ਨੂੰ ਮਾਨਤਾ ਨਹੀਂ ਦਿੱਤੀ। ਸਿੱਖ ਫ਼ਲਸਫ਼ੇ ਜਾਂ ਗੁਰਮਤਿ ਜੀਵਨ-ਜਾਚ ਅਨੁਸਾਰ ਸੰਨਿਆਸੀ ਕੌਣ ਹੈ? ਇਸ ਬਾਰੇ ਫੁਰਮਾਨ ਹੈ:

*ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ॥*
*ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ॥* *(ਪੰਨਾ ੧੦੧੩)*

ਭਾਵ, ਸੱਚਾ ਸੰਨਿਆਸੀ ਉਹ ਹੈ ਜੋ ਹਉਮੈਂ ਤਿਆਗ ਕੇ ਸਤਿਗੁਰੂ ਨੂੰ ਸੇਵੇ ਅਤੇ ਕੱਪੜੇ ਤੇ ਭੋਜਨ ਦੀ ਆਸ ਤਿਆਗ ਕੇ, ਜੋ ਮਿਲ ਜਾਏ ਸਬਰ ਸੰਤੋਖ ਨਾਲ ਨਿਰਬਾਹ ਕਰੇ। ਤੱਤਸਾਰ ਵੀ ਦਿੱਤਾ ਹੈ:

*ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ॥*
*ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ॥* *(ਪੰਨਾ ੧੦੧੩)*

ਇਸੇ ਸੰਦਰਭ ਵਿਚ ਸ੍ਰੀ ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ:

*ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ॥*
*ਆਸਾ ਆਸ ਕਰੈ ਨਹੀ ਬੂਝੈ ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ॥*
*(ਪੰਨਾ ੮੩੫)*

ਭਾਵ, ਧੀਆਂ-ਪੁੱਤਰ ਤਿਆਗ ਕੇ ਵੀ ਸੰਨਿਆਸੀ ਮਨ ਵਿਚ ਉਨ੍ਹਾਂ ਦੀ ਹੀ ਆਸਾ ਕਰਦਾ ਰਿਹਾ ਤੇ ਇਹ ਨਹੀਂ ਬੁੱਝ ਸਕਿਆ ਕਿ ਪ੍ਰਭੂ ਤਾਂ ਗੁਰੂ ਦੇ ਸ਼ਬਦ ਰਾਹੀਂ ਪਾਈਦਾ ਹੈ।

ਇਸੇ ਸੰਦਰਭ ਵਿਚ ਹੀ ਕਲਗੀਧਰ ਪਾਤਸ਼ਾਹ ਉਪਦੇਸ਼ ਦੇ ਰਹੇ ਹਨ ਕਿ ਹੇ

ਮਨ! (ਸਮੂਹ ਨੂੰ ਸੰਬੋਧਨ ਹੈ) ਇਸ ਤਰ੍ਹਾਂ ਦਾ ਸੰਨਿਆਸ ਧਾਰਨ ਕਰ ਕਿ ਸਭੇ ਸਦਨ (ਸਭਨਾ ਘਰਾਂ) ਨੂੰ ਬਨ ਸਮਾਨ ਸਮਝੋ ਤੇ ਮਨ ਨੂੰ ਵਿਕਾਰਾਂ ਤੋਂ ਰੋਕ ਕੇ ਮਨ ਹੀ ਮਨ ਵਿਚ ਮੋਹ ਰਹਿਤ ਜਾਂ ਉਪਰਾਮ ਰਹੋ। ਵਿਖਾਵੇ ਦੀਆਂ ਜਟਾਂ ਨਹੀਂ ਸਗੋਂ ਜਤ (ਕਰਮ ਇੰਦਰੀਆਂ ਉੱਪਰ ਜਿੱਤ) ਦੀਆਂ ਜਟਾਂ ਹੋਣ ਤੇ ਮੰਜਨ (ਇਸ਼ਨਾਨ) ਜੋਗ ਦਾ ਹੋਵੇ, ਨੇਮ (ਨਿਤਨੇਮ) ਜਾਂ ਨਿਯਮ ਰੂਪੀ ਨਖਨ (ਨਹੁੰ) ਵਧਾਉਣੇ ਕਰੋ। ਗਿਆਨ ਗੁਰੂ ਹੋਵੇ ਤੇ ਆਪਣੀ ਆਤਮਾ ਨੂੰ ਉਪਦੇਸ਼ ਕਰੋ ਤੇ ਸਰੀਰ ਉੱਪਰ ਸੁਆਹ ਵਾਲੀ ਬਿਭੂਤੀ ਨਹੀਂ ਸਗੋਂ ਪ੍ਰਭੂ ਨਾਮ ਦੀ ਬਿਭੂਤੀ ਲਗਾਓ।

ਅੱਗੇ ਸਭਨਾ ਲਈ ਸਰੀਰਕ ਤੰਦਰੁਸਤੀ ਦਾ ਭੇਦ ਹੈ ਕਿ ਅਲਪ ਅਹਾਰ (ਥੋੜ੍ਹਾ ਖਾਣਾ), ਸੁਲਪ ਸੀ ਨਿੰਦ੍ਰਾ (ਗੁਜਾਰੇ ਜੋਗੀ ਥੋੜ੍ਹੀ ਨੀਂਦ) ਤੇ ਦਯਾ ਤੇ ਖਿਮਾ ਕਰਨ ਦੀ ਤਨ ਵਿਚ ਪ੍ਰੀਤੀ ਹੋਵੇ। ਅੱਗੇ ਜੀਵਨ ਦਾ ਚੰਗਾ ਨਿਰਬਾਹ ਕੀ ਹੈ, ਕਿ ਸੀਤਲ ਸੁਭਾਵ ਰੱਖਣਾ ਤੇ ਸੰਤੋਖ ਰੱਖਣਾ ਹੈ ਅਤੇ ਤ੍ਰਿਗੁਣ (ਰਜੋ-ਤਮੋ-ਸਤੋ) ਤੋਂ ਨਿਰਲੇਪ ਹੋਣਾ ਹੈ। ਉਪਰੰਤ ਪੰਜ ਵਿਕਾਰਾਂ ਦਾ ਹਵਾਲਾ ਹੈ ਕਿ ਕਾਮ, ਕ੍ਰੋਧ, ਹੰਕਾਰ, ਲੋਭ, ਮੋਹ ਆਦਿ ਵਿਚ ਹਠੀ ਹੋ ਕੇ ਮਨ ਨੂੰ ਲਾ ਨਹੀਂ ਛੱਡਦਾ ਹੈ। ਫਿਰ ਇਸ ਪ੍ਰਕਾਰ ਦੇ ਸੰਨਿਆਸੀ ਹੋਣ ਨਾਲ ਅਸਲ ਵਿਚ ਆਤਮ ਤੱਤ ਭਾਵ ਰੂਹਾਨੀਅਤ ਜਾਂ ਅਮਲੀ ਸਰੂਪ ਦਾ ਦਰਸ਼ਨ ਹੋਵੇਗਾ ਤੇ ਅਕਾਲ ਪੁਰਖ ਦੀ ਪ੍ਰਾਪਤੀ ਹੋਏਗੀ।

ਇਸੇ ਸੰਦਰਭ ਵਿਚ ਬੇਅੰਤ ਬਾਹਰੀ ਭੇਖਧਾਰੀਆਂ ਦਾ ਤੇ ਗਿਆਨ ਤੋਂ ਵਿਹੂਣਿਆਂ ਦਾ ਖ਼ਾਕਾ ਕਲਗੀਧਰ ਪਾਤਸ਼ਾਹ ਜੀ ਨੇ ਚਿਤਰਿਆ ਹੈ:

*ਜੈਸੇ ਏਕ ਸ੍ਵਾਂਗੀ ਕਹੂੰ ਜੋਗੀਆ ਬੈਰਾਗੀ ਬਨੈ*
*ਕਬਹੂੰ ਸਨਿਆਸ ਭੇਸ ਬਨ ਕੈ ਦਿਖਾਵਈ॥*
*ਕਹੂੰ ਪਉਨਹਾਰੀ ਕਹੂੰ ਬੈਠੇ ਲਾਇ ਤਾਰੀ*
*ਕਹੂੰ ਲੋਭ ਕੀ ਖੁਮਾਰੀ ਸੌਂ ਅਨੇਕ ਗੁਨ ਗਾਵਈ॥*
*ਕਹੂੰ ਬ੍ਰਹਮਚਾਰੀ ਕਹੂੰ ਹਾਥ ਪੈ ਲਗਾਵੈ ਬਾਰੀ*
*ਕਹੂੰ ਡੰਡ ਧਾਰੀ ਹੁਇ ਕੈ ਲੋਗਨ ਭ੍ਰਮਾਵਈ॥*
*ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੌਂ*
*ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ॥* *(ਅਕਾਲ ਉਸਤਤ)*

ਭਾਵ, ਜਿਵੇਂ ਇਕ ਸਵਾਂਗੀ ਭਾਵ ਬਹੁ-ਰੂਪੀਆ ਕਦੇ ਜੋਗੀ, ਕਦੇ ਬੈਰਾਗੀ ਤੇ ਕਦੇ ਸੰਨਿਆਸੀ ਦਾ ਭੇਸ ਧਾਰ ਕੇ ਵਿਖਾਉਂਦਾ ਹੈ। ਫਿਰ ਕਦੇ ਉਹ ਪਉਣ ਅਹਾਰੀ ਤੇ ਕਦੀ ਸਮਾਧੀ ਲਾ ਕੇ ਬੈਠਣ ਵਾਲਾ ਜੋਗੀ ਬਣਦਾ, ਕਦੀ ਲਾਲਚੀ ਬਣ ਕੇ ਮਸਤੀ ਨਾਲ ਉਹ ਅਨੇਕ ਪ੍ਰਕਾਰ ਦੇ ਗੁਣ ਗਾਉਂਦਾ ਹੈ। ਕਦੀ ਬ੍ਰਹਮਚਾਰੀ ਬਣਦਾ ਤੇ ਕਦੇ ਹੱਥ 'ਤੇ ਬਾਰੀ (ਬਾਰੀ-ਮਹਾਨ ਕੋਸ਼ ਅਨੁਸਾਰ 'ਵਾੜੀ') ਉਗਾ ਕੇ ਦਿਖਾਉਂਦਾ, ਕਦੇ ਡੰਡਧਾਰੀ ਸਾਧੂ ਬਣ ਕੇ ਲੋਕਾਂ ਨੂੰ ਭਰਮਾਉਂਦਾ ਹੈ। ਇਸ ਪ੍ਰਕਾਰ ਇੱਛਾਵਾਂ ਦੇ ਅਧੀਨ ਹੋਇਆ ਪੁਰਸ਼ ਨਚਾਰਾਂ ਵਾਂਗ ਨੱਚਦਾ ਫਿਰਦਾ ਹੈ ਤੇ ਗਿਆਨ ਤੋਂ ਵਿਹੂਣਾ ਉਹ ਪੁਰਖ ਪ੍ਰਭੂ ਦੀ ਸੱਚੀ ਦਰਗਾਹ ਕਿਵੇਂ ਪਾ ਸਕਦਾ ਹੈ?

ਦਸਮ ਪਿਤਾ ਨੇ ਪ੍ਰਭੂ-ਪ੍ਰਾਪਤੀ ਦਾ ਸਹੀ ਮਾਰਗ ਸਮਝਾਉਂਦਿਆਂ ਅਤੇ ਬੰਦਗੀ ਤੋਂ ਵਿਹੂਣੇ ਬਾਹਰੀ ਵਿਖਾਵੇ ਵਾਲੇ ਧਰਮੀਆਂ ਸੰਬੰਧੀ ਤਕਰੀਬਨ ੫੦ ਛੰਦ ਇੱਕ ਬਹਿਰ ਵਿਚ ਰਚੇ ਹਨ, ਇਸ ਦਾ ਸਿਰਲੇਖ ਹੈ 'ਤ੍ਵ ਪ੍ਰਸਾਦਿ॥ ਤੋਮਰ ਛੰਦ॥' ਅਸੀਂ ਸੰਖੇਪ ਵਿਚ ਹਥਲੇ ਵਿਸ਼ੇ ਨਾਲ ਸਬੰਧਿਤ ਅੰਕਿਤ ਕਰ ਰਹੇ ਹਾਂ:

*-ਕਈ ਅਗਨ ਹੋਤ੍ਰ ਕਰੰਤ॥ ਕਈ ਉਰਧ ਤਾਪ ਦੁਰੰਤ॥*
*ਕਈ ਉਰਧ ਬਾਹੁ ਸੰਨਿਆਸ॥ ਕਹੂੰ ਜੋਗ ਭੇਸ ਉਦਾਸ॥੧੨॥੪੨॥ . . .*
*ਕਈ ਬ੍ਰਹਮ ਬੇਦ ਰਟੰਤ॥ ਕਈ ਸੇਖ ਨਾਮ ਉਚਰੰਤ॥*
*ਬੈਰਾਗ ਕਹੂੰ ਸੰਨਿਆਸ॥ ਕਹੂੰ ਫਿਰਤ ਰੂਪ ਉਦਾਸ॥੧੯॥੪੯॥*

*(ਅਕਾਲ ਉਸਤਤ)*

ਭਾਵ, ਕਈ ਅਗਨ ਹੋਤ੍ਰ (ਅੱਗ ਵਿਚ ਹਵਨ ਕਰਨ ਦੀ ਕਿਰਿਆ) ਕਰਦੇ ਹਨ, ਕਈ ਉਰਧ ਤਾਪ (ਮਹਾਨ ਕੋਸ਼- ਖੜ੍ਹੇ ਹੋ ਕੇ ਤਪ) ਆਦਿ ਕਠਨ ਤਪੱਸਿਆ ਕਰਦੇ ਹਨ। ਕਈ ਉਰਧ ਬਾਹੁ (ਐਸਾ ਤਪੀਆ ਜੋ ਬਾਹਾਂ ਸਦਾ ਉੱਪਰ ਉਠਾਈ ਰੱਖੇ) ਸੰਨਿਆਸੀ ਹਨ ਅਤੇ ਕਈ ਜੋਗੀਆਂ ਦੇ ਭੇਸ ਤੇ ਕਈ ਉਦਾਸੀ ਭੇਸ ਧਾਰਨ ਕਰੀ ਬੈਠੇ ਹਨ।

ਕਈ ਬ੍ਰਾਹਮਣ ਵੇਦਾਂ ਦਾ ਰਟਨ ਕਰ ਰਹੇ ਹਨ ਤੇ ਅਨੇਕਾਂ ਸ਼ੇਖ ਅੱਲ੍ਹਾ-ਅੱਲ੍ਹਾ ਨਾਮ ਉਚਾਰ ਰਹੇ ਹਨ। ਕਿਧਰੇ ਕੋਈ ਬੈਰਾਗੀ ਤੇ ਕੋਈ ਸੰਨਿਆਸੀ ਹੈ ਅਤੇ ਕੋਈ ਉਦਾਸ ਰੂਪ ਧਾਰ ਕੇ ਫਿਰ ਰਿਹਾ ਹੈ। ਅੰਤ ਕਲਗੀਧਰ ਪਾਤਸ਼ਾਹ ਜੀ ਨੇ ੫੦ਵੇਂ ਛੰਦ ਵਿਚ ਤੱਤਸਾਰ ਦਿੱਤਾ ਹੈ ਜੋ ਹਰ ਯੁੱਗ ਵਿਚ ਸੱਚ ਰਹੇਗਾ ਅਤੇ ਅਜੋਕੇ ਯੁੱਗ ਵਿਚ ਵੀ ਸਿਮਰਨ ਜਾਂ ਨਿੱਤਨੇਮ ਉੱਪਰ ਤਰਕ ਕਰਨ ਵਾਲੇ ਸ਼ੰਕਾਵਾਦੀਆਂ ਲਈ ਉਪਦੇਸ਼ ਹੈ:

*ਸਭ ਕਰਮ ਫੋਕਟ ਜਾਨ॥ ਸਭ ਧਰਮ ਨਿਹਫਲ ਮਾਨ॥*
*ਬਿਨ ਏਕ ਨਾਮ ਅਧਾਰ॥ ਸਭ ਕਰਮ ਭਰਮ ਬਿਚਾਰ॥੨੦॥੫੦॥*

*(ਅਕਾਲ ਉਸਤਤ)*

ਦਸਵੇਂ ਜਾਮੇ ਵਿਚ ਵੀ ਨਾਨਕ ਜੋਤ ਦਾ ਉਹੋ ਉਪਦੇਸ਼ ਹੈ ਜੋ ਆਪ ਨੇ ਪੰਜਵੇਂ ਜਾਮੇ ਵਿਚ ਦ੍ਰਿੜ੍ਹ ਕਰਵਾਇਆ:

*ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*

*(ਪੰਨਾ ੨੬੬)*

ਦਸਮ ਪਿਤਾ ਵੱਲੋਂ ਬਖ਼ਸ਼ਿਸ਼ ਅੰਤਲੇ ਛੰਦ ਦਾ ਸਪਸ਼ਟ ਭਾਵ ਹੈ ਕਿ ਇਕ ਅਕਾਲ ਦੇ ਨਾਮ ਤੋਂ ਬਗੈਰ ਸਭ ਕਰਮ ਫੋਕਟ ਜਾਣੋ 'ਤੇ ਵਿਖਾਵੇ ਦੇ ਬਾਹਰੀ ਕਰਮ-ਕਾਂਡੀ ਧਰਮ ਨਿਹਫਲ ਹਨ। ਉਸ ਇੱਕ ਪ੍ਰਭੂ ਦੇ ਨਾਮ ਆਸਰੇ ਤੋਂ ਬਿਨਾ, ਸਭ ਕਿਰਿਆ-ਕਰਮ ਭਰਮ ਰੂਪ ਹਨ।



*ਜੀਵਨ ਰਿਸ਼ਮਾਂ : ੩*

# ਹਰਦਮ ਸਨਮੁਖ ਰਹੇ ਜੀਵਨ ਦਾ ਪਰਮ-ਮਨੋਰਥ!

*-ਡਾ. ਚਮਕੌਰ ਸਿੰਘ**

ਜੀਵਨ ਮਨੋਰਥ ਦਾ ਅਸਲ ਭਾਵ, ਜੀਵਨ ਦੇ ਉਸ ਟੀਚੇ ਤੋਂ ਹੈ ਜਿਸ ਦੀ ਪ੍ਰਾਪਤੀ ਲਈ ਸਾਨੂੰ ਇਹ ਜਨਮ (ਮੌਕਾ) ਮਿਲਿਆ ਹੈ; ਭਾਵ ਇਹ ਮਨੁੱਖੀ ਜੀਵਨ ਪ੍ਰਾਪਤ ਹੋਇਆ ਹੈ। 'ਜੋ ਬ੍ਰਹਿਮੰਡੇ ਸੋਈ ਪਿੰਡੇ' ਦੇ ਰੂਹਾਨੀ ਪ੍ਰਵਚਨ ਦੀ ਰੋਸ਼ਨੀ ਵਿਚ ਸਮਝਣ ਦਾ ਯਤਨ ਕਰੀਏ ਤਾਂ ਸਾਡਾ ਇਸ ਬ੍ਰਹਿਮੰਡ ਵਿਚ ਕੋਈ ਨਾ ਕੋਈ ਰੋਲ ਤਾਂ ਜ਼ਰੂਰ ਹੈ, ਸਾਡੀ ਹੋਂਦ ਐਂਵੇਂ ਬੇਮੰਤਵੀ ਨਹੀਂ। ਬ੍ਰਹਿਮੰਡ ਵਿਚ ਸਾਡੀ ਹੋਂਦ ਇਕ ਬਹੁਤ ਸੂਖਮ ਸੈੱਲ (Nano cell) ਤੋਂ ਵੀ ਬੇਹੱਦ ਸੂਖਮ ਹੈ। ਜਿਵੇਂ ਸਾਡੀ ਦੇਹੀ (Body), ਵੱਖ-ਵੱਖ ਤਰ੍ਹਾਂ ਦੇ ਅਣਗਿਣਤ ਸੂਖਮ ਸੈੱਲਾਂ ਦਾ ਕੁੱਲ-ਜੋੜ ਹੈ ਅਤੇ ਸਾਡੀ ਦੇਹੀ ਨੂੰ ਸਿਰਜਣ, ਜਿਊਂਦੇ ਰੱਖਣ ਅਤੇ ਪੁਨਰ-ਸਿਰਜਣ ਦੀ ਪ੍ਰਕਿਰਿਆ ਨੂੰ ਨਿਰੰਤਰ ਜਾਰੀ ਰੱਖਣ ਵਿਚ ਇਕ ਇਕ ਸੈੱਲ ਦੀ ਲਾਸਾਨੀ ਭੂਮਿਕਾ ਹੈ; ਬਿਲਕੁਲ ਇਸੇ ਤਰ੍ਹਾਂ ਬ੍ਰਹਿਮੰਡੀ ਪ੍ਰਕਿਰਿਆ ਵਿਚ ਇਹੋ ਜ਼ਿੰਮੇਵਾਰੀ ਸਾਡੀ ਹੈ। ਜਿਵੇਂ ਸਾਡੀ ਦੇਹੀ ਵਿਚ ਕਾਰਜਸ਼ੀਲ ਸੈੱਲ, ਆਪਣੀ ਲਾਸਾਨੀ ਭੂਮਿਕਾ ਤੋਂ ਬੇਖ਼ਬਰ ਜੰਮਦੇ-ਵਿਚਰਦੇ-ਮਰਦੇ, ਪੁਨਰ-ਜਨਮਦੇ ਰਹਿੰਦੇ ਹਨ, ਉਸੇ ਤਰ੍ਹਾਂ ਅਸੀਂ ਆਪਣੇ ਜੀਵਨ ਦੇ ਮਕਸਦ ਤੋਂ ਬੇਖਬਰ ਬ੍ਰਹਿਮੰਡ ਦੀ ਸਜੀਵਤਾ ਨੂੰ ਬਰਕਰਾਰ ਰੱਖਣ ਦੀ ਰੱਬੀ ਪ੍ਰਕਿਰਿਆ ਵਿਚ ਸੌਂਪੀ ਹੋਈ ਜ਼ਿਮੇਵਾਰੀ ਨਿਭਾ ਰਹੇ ਹਾਂ।

ਬ੍ਰਹਿਮੰਡ ਦੀ ਵਿਕਾਸ ਪ੍ਰਕਿਰਿਆ ਨੂੰ ਜ਼ਿੰਦਾ/ਜਾਰੀ ਰੱਖਣ ਲਈ ਪੈਦਾਇਸ਼, ਪਾਲਣਾ ਅਤੇ ਵਿਨਾਸ਼ (ਪੁਨਰ-ਪੈਦਾਇਸ਼) ਦੀਆਂ ਪ੍ਰਕਿਰਿਆਵਾਂ, ਕੁਦਰਤੀ ਪ੍ਰਣਾਲੀ ਵਿਚ ਗਤੀਸ਼ੀਲਤਾ, ਰਵਾਨਗੀ, ਨਿਰੰਤਰਤਾ ਅਤੇ ਤਾਜ਼ਗੀ ਜਾਂ ਨਵੇਂਪਣ ਨੂੰ ਕਾਇਮ ਰੱਖਦੀਆਂ ਹਨ। ਬ੍ਰਹਿਮੰਡ ਵਿਚ ਵਰਤ ਰਹੀ ਵਿਕਾਸ ਦੀ ਨਿਰੰਤਰ ਪ੍ਰਕਿਰਿਆ ਨੂੰ ਜਾਰੀ ਰੱਖਣ ਲਈ ਕੁਦਰਤ ਦਾ ਹਰ ਕਣ, ਹਰ ਅਣੂ, ਹਰ ਸੈੱਲ - ਇਕ ਪੁਰਜ਼ੇ ਦੀ ਨਿਆਈ ਮਹੱਤਵਪੂਰਨ ਅਤੇ ਜ਼ਰੂਰੀ ਹੈ, ਜਿਸ ਸਦਕਾ ਵਿਰਾਟ ਬ੍ਰਹਿਮੰਡੀ ਮਸ਼ੀਨ ਕਿਰਿਆਸ਼ੀਲ ਹੈ। ਪਰੰਤੂ ਇਹ ਸਾਰੇ ਪੁਰਜ਼ੇ ਵਿਸ਼ਾਲ-ਬ੍ਰਹਮੰਡੀ ਕਾਨੂੰਨ ਜਾਂ ਹੁਕਮ ਵਿਚ ਨਿਯੰਤਰਿਤ ਹਨ; ਇਕ-ਦੂਜੇ ਨਾਲ ਸੰਬੰਧਤ ਹਨ; ਇਕ-ਦੂਜੇ ਉਤੇ ਨਿਰਭਰ ਹਨ; ਇਕ-ਦੂਜੇ ਨਾਲ ਬਹੁਵੰਨੇ ਅਤੇ ਬਹੁਪਾਸਾਰੀ ਵਾਤਾਵਰਨਕੀ (ਈਕਾਲੋਜੀਕਲ) ਸੰਬੰਧਾਂ ਵਿਚ ਬੱਝੇ ਹੋਏ ਗਤੀਮਾਨ ਹਨ।

ਉਪਰੋਕਤ ਦੱਸਣ ਤੋਂ ਭਾਵ, ਕੁਦਰਤ ਦੀ ਹਰ ਛੋਟੀ ਤੋਂ ਛੋਟੀ ਅਤੇ ਵੱਡੀ ਤੋਂ ਵੱਡੀ ਇਕਾਈ, ਖੁਦ ਵਿਕਸਿਤ ਹੋ ਕੇ ਪੂਰੇ ਬ੍ਰਹਿਮੰਡੀ ਵਿਕਾਸ ਦੀ ਪਰਕਿਰਿਆ ਨੂੰ ਅੱਗੇ ਵਿਕਸਿਤ ਕਰਨ ਲਈ ਲਗਾਤਾਰ ਕੰਮ ਕਰਨ ਵਿਚ ਜੁਟੀ ਹੋਈ ਹੈ। ਬਨਸਪਤੀ ਦੇ

**ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ ਅਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ (ਪਟਿਆਲਾ) ਮੋ: +੯੧੯੭੨੭੦-੭੭੭੨੫*

ਇਕ ਬੀਜ ਦਾ ਬਿਰਖ ਬਣਨਾ, ਅਣਗਿਣਤ ਬੀਜਾਂ (ਫਲਾਂ) ਦੇ ਰੂਪ ਵਿਚ ਵਿਕਸਿਤ ਹੋਣਾ ਅਤੇ ਮਨੁੱਖ ਸਮੇਤ ਵੱਖ-ਵੱਖ ਜੀਵ ਸ਼੍ਰੇਣੀਆਂ ਵੱਲੋਂ ਕਈ ਕਈ ਬੱਚੇ ਪੈਦਾ ਕਰ ਕੇ ਆਪੋ ਆਪਣੇ ਨਸਲੀ ਵਿਕਾਸ-ਲੜੀ ਨੂੰ ਅੱਗੇ ਤੋਰਨ ਦਾ ਵਰਤਾਰਾ, ਭੌਤਿਕ ਪੱਖੋਂ ਇਸ ਵਿਕਾਸ ਪ੍ਰਕਿਰਿਆ ਦਾ ਪਰਤੱਖ ਪ੍ਰਮਾਣ ਪੇਸ਼ ਕਰਦਾ ਹੈ। ਇਸ ਦ੍ਰਿਸ਼ਟੀ ਤੋਂ ਸਾਡੇ ਮਨੁੱਖੀ ਜੀਵਨ ਦਾ ਪਰਮ ਮਨੋਰਥ ਆਪ ਵਿਕਸਿਤ ਹੋਣ ਤੇ ਅੱਗੇ ਵਧਣ ਦੇ ਨਾਲ ਨਾਲ ਦੂਜਿਆਂ (ਵਿਸ਼ਾਲ ਅਰਥਾਂ ਵਿਚ ਪੂਰੇ ਬ੍ਰਹਿਮੰਡ) ਦੇ ਵਿਕਾਸ ਤੇ ਵਾਧੇ ਵਿਚ ਵੱਧ ਤੋਂ ਵੱਧ ਸਹਾਈ, ਸਹਿਯੋਗੀ ਬਣਨ ਦੀ ਜ਼ਿੰਮੇਵਾਰੀ ਨਿਭਾਉਣਾ ਹੈ। ਪਹਿਲਾ ਸ਼ੁਰੂਆਤੀ ਪੜਾਅ ਆਪਣੇ ਆਪ ਨੂੰ ਸੰਵਾਰ-ਸੁਧਾਰ ਕੇ ਸਵੈ-ਵਿਕਸਿਤ ਹੋਣ ਦਾ ਹੈ। ਧਰਮ-ਗ੍ਰੰਥਾਂ ਅਤੇ ਧਰਮ-ਪੰਥਾਂ ਵੱਲੋਂ ਸੰਕੇਤ ਜਾਂ ਪੇਸ਼ ਕੀਤੇ ਉੱਚੇ ਆਤਮਿਕ ਪਦਾਂ ਜਾਂ ਅਵਸਥਾਵਾਂ ਨਾਲ ਸੰਬੰਧਤ ਸਮੁੱਚੀ ਸ਼ਬਦਾਵਲੀ ਦਾ ਬਹੁ-ਪਾਸਾਰੀ ਅਧਿਐਨ ਇਹੋ ਸੰਕੇਤ ਕਰਦਾ ਹੈ।

ਰੂਹਾਨੀ ਮਹਾਂਪੁਰਸ਼ਾਂ ਨੇ ਆਪਣੇ ਜੀਵਨ ਅਭਿਆਸ (ਘਾਲ-ਕਮਾਈ) ਦੀ ਬਦੌਲਤ ਹਾਸਲ ਕੀਤੇ ਰੂਹਾਨੀ ਤਜਰਬਿਆਂ ਨੂੰ ਆਪਣੇ ਪ੍ਰਵਚਨਾਂ ਦੇ ਰੂਪ ਵਿਚ ਸਾਡੇ ਤਕ ਪੁੱਜਦਾ ਕੀਤਾ ਹੈ। ਗੁਰਬਾਣੀ ਵਿਚ *ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ* ਸਮੇਤ ਅਨੇਕ ਰੂਹਾਨੀ ਪ੍ਰਵਚਨ ਇਹ ਦੱਸ ਪਾਉਂਦੇ ਹਨ ਕਿ ਚੇਤੰਨ ਹੋ ਕੇ ਆਪਣੀ ਅੰਤਮ ਮੰਜ਼ਿਲ ਨੂੰ ਜਾਣਦਿਆਂ-ਸਮਝਦਿਆਂ ਪਰਮ-ਸ਼ਕਤੀ ਅਤੇ ਵਿਸਮਾਦੀ-ਹਸਤੀ ਦੇ ਮਾਲਕ ਵਿਚ ਸਮਾ ਜਾਣਾ, ਸਾਡਾ ਜੀਵਨ ਮਨੋਰਥ ਹੈ। *ਜੈਸਾ ਸੇਵੈ ਤੈਸੋ ਹੋਇ* ਦੇ ਮਹਾਂਵਾਕ ਅਨੁਸਾਰ ਪਰਮਾਤਮਾ ਵਿਚ ਸਮਾਉਣ ਦਾ ਮਨੋਵਿਗਿਆਨਕ ਅਰਥ, ਆਪਣੇ ਜੀਵਨ ਨੂੰ ਉਸ ਦੇ ਗੁਣਾਂ ਅਤੇ ਸੁਭਾਅ ਦੇ ਅਨੁਕੂਲ ਢਾਲ ਕੇ ਉਸ ਵਰਗੇ ਬਣ ਜਾਣਾ ਹੈ। ਹਰ ਪੱਖੋਂ ਜਾਂ ਹਰ ਦ੍ਰਿਸ਼ਟੀ ਤੋਂ ਨਿਰਲੇਪ ਰਹਿ ਕੇ ਪਰਮ-ਸ਼ਕਤੀ ਅਤੇ ਵਿਸਮਾਦੀ-ਹਸਤੀ ਦੇ ਮਾਲਕ ਦੀ ਮਰਜ਼ੀ ਅਨੁਸਾਰ *ਹੁਕਮਿ ਰਜਾਈ ਚਲਣਾ* ਉਸ ਨਾਲ ਇਕਸੁਰ ਹੋਣ ਦਾ ਬੁਨਿਆਦੀ ਸੂਤਰ ਹੈ। ਇਹ ਆਮ ਸੰਸਾਰਕ ਜੀਵਨ ਦੀਆਂ ਖਿੱਚਾਂ-ਤਣਾਵਾਂ ਜਾਂ ਚਿੰਤਾਵਾਂ ਤੋਂ ਉੱਪਰ ਉੱਠ ਕੇ ਮੁਕਤ ਹੋਣ ਦੀ ਮਨੋਅਵਸਥਾ ਹੈ। ਇਹ ਆਪਣੇ ਸੁਭਾਅ ਤੇ ਆਚਰਨ ਨੂੰ ਸਚੁ-ਸੰਜੋਗੀ ਬਣਾ ਕੇ ਚੱਲਣਾ ਅਤੇ ਆਪਣੇ ਆਪ ਨੂੰ ਸੋਧਣਾ ਹੈ; ਇਸੇ ਨੂੰ ਹੀ ਸਚਿਆਰ ਜਾਂ ਗੁਰਮੁਖ ਬਣਨਾ ਕਿਹਾ ਗਿਆ ਹੈ। ਤੱਤਸਾਰ ਰੂਪ ਵਿਚ ਸਚੁ ਅਨੁਸਾਰੀ ਸਦਜੀਵਨ ਜਿਊਣ ਵਾਲਾ, ਸਵੈ-ਚੇਤੰਨ ਅਤੇ ਸੱਚਾ-ਸੁੱਚਾ ਵਧੀਆ ਇਨਸਾਨ ਬਣਨਾ ਹੀ ਸਾਡੇ ਜੀਵਨ ਦਾ ਮਨੋਰਥ ਹੈ।

ਮਨੁੱਖੀ ਜੀਵਨ ਦੇ ਪਰਮ ਮਨੋਰਥ ਨੂੰ ਵੱਖ-ਵੱਖ ਧਰਮਾਂ ਵਾਲਿਆਂ ਨੇ ਮੋਖ, ਮੋਕਸ਼, ਮੁਕਤੀ, ਪਰਮਪਦ, ਨਿਰਵਾਣ, ਨਵਜੀਵਨ, ਸਦਜੀਵਨ ਆਦਿ ਅਨੇਕ ਵੱਖੋ-ਵੱਖਰੇ ਨਾਵਾਂ ਨਾਲ ਸੰਕੇਤ ਕੀਤਾ ਹੈ। ਬੁੱਧ ਧਰਮ ਅਨੁਸਾਰ ਮਨੁੱਖੀ ਜੀਵਨ ਦਾ ਪਰਮ ਮਨੋਰਥ 'ਨਿਰਵਾਣ' (ਮੁਕਤੀ) ਦੀ ਪ੍ਰਾਪਤੀ ਹੈ। ਧੱਮਪਦ (ਅਪਮਾਦ ਵੱਗੋ, ੨:੨੩) ਅਨੁਸਾਰ ਵਿਵੇਕੀ ਅਤੇ ਅੰਤਰ-ਧਿਆਨੀ ਮਨੁੱਖ, ਬੇਅੰਤ ਸ਼ਕਤੀਵੰਤ ਹੁੰਦੇ ਹਨ। ਇਹੀ ਲੋਕ ਜੀਵਨ ਦੇ ਸਰਵੋਤਮ ਅਨੰਦ ਅਤੇ ਪਰਮ-ਸ਼ਾਂਤੀ ਵਾਲੇ ਨਿਰਵਾਣ ਪਦ ਨੂੰ ਪ੍ਰਾਪਤ ਕਰਦੇ ਹਨ। ਇਕ ਹੋਰ ਪਦੇ (ਪੰਡਿਤ ਵੱਗੋ, ੬:੮੯) ਵਿਚ ਦੱਸਿਆ ਗਿਆ ਹੈ ਕਿ ਜਿਸ ਦਾ

ਚਿੱਤ ਗਿਆਨ ਨਾਲ ਭਰਪੂਰ ਹੈ ਅਤੇ ਜਿਹੜਾ ਮੋਹ ਤੇ ਤ੍ਰਿਸ਼ਨਾ ਨੂੰ ਖੁਸ਼ੀ ਨਾਲ ਤਿਆਗ ਦਿੰਦਾ ਹੈ; ਚਿੱਤ ਦੇ ਵਿਕਾਰਾਂ ਜਾਂ ਵਾਸ਼ਨਾਵਾਂ ਤੋਂ ਮੁਕਤ, ਅਜਿਹਾ ਗਿਆਨਵਾਨ ਮਨੁੱਖ, ਜਿਉਂਦੇ ਜੀਅ ਨਿਰਵਾਣ ਨੂੰ ਪ੍ਰਾਪਤ ਕਰ ਲੈਂਦਾ ਹੈ।

ਭਗਵਦ ਗੀਤਾ (ਅਧਿਆਇ ੧੫:੫-੬) ਵਿਚ 'ਪਰਮਪਦ' ਦੀ ਪ੍ਰਾਪਤੀ ਨੂੰ ਜੀਵਨ ਦਾ ਪਰਮ ਮਨੋਰਥ ਸੰਕੇਤ ਕਰਦਿਆਂ ਕਿਹਾ ਗਿਆ ਹੈ ਕਿ ਜਿਸ ਨੇ ਮਾਣ ਅਤੇ ਮੋਹ ਨੂੰ ਦੂਰ ਕਰ ਕੇ, ਚਿੰਬੜੇ ਹੋਏ ਵਿਕਾਰਾਂ ਨੂੰ ਜਿੱਤ ਲਿਆ ਹੈ; ਜੋ ਨਿਰੰਤਰ ਪਰਮਾਤਮਾ ਦੇ ਸਰੂਪ ਵਿਚ ਲੀਨ ਰਹਿੰਦਾ ਹੈ, ਜਿਸ ਨੇ ਆਪਣੀਆਂ ਕਾਮਨਾਵਾਂ ਨੂੰ ਚੰਗੀ ਤਰ੍ਹਾਂ ਨਿਵਿਰਤ ਕਰ ਲਿਆ ਹੈ ਅਤੇ ਸੁੱਖ-ਦੁੱਖ ਦੇ ਦਵੰਦ ਤੋਂ ਉਪਰ ਉਠ ਚੁੱਕਾ ਹੈ, ਐਸਾ ਗਿਆਨੀ ਮਨੁੱਖ, ਸਦੀਵੀ ਪਰਮਪਦ ਨੂੰ ਪ੍ਰਾਪਤ ਹੁੰਦਾ ਹੈ। ਉਹ ਸਵੈ-ਪ੍ਰਕਾਸ਼ਮਈ ਪਰਮਪਦ - ਸੂਰਜ, ਚੰਦਰਮਾ ਜਾਂ ਅਗਨੀ/ਬਿਜਲੀ ਨਾਲ ਪ੍ਰਕਾਸ਼ਿਤ ਨਹੀਂ ਹੁੰਦਾ। ਉਹ ਪਰਮਪਦ, ਮੇਰਾ ਪਰਮਧਾਮ ਹੈ, ਜਿਸ ਨੂੰ ਪ੍ਰਾਪਤ ਮਨੁੱਖ (ਮਾਇਆਵੀ) ਸੰਸਾਰ ਵਿਚ ਵਾਪਸ ਨਹੀਂ ਪਰਤਦਾ।

ਯਹੂਦੀ ਬਾਈਬਲ ਵਿਚ ਯਹੋਵਾ (ਰੱਬ ਦਾ ਯਹੂਦੀ ਨਾਮ) ਵੱਲੋਂ ਹਿਜ਼ਕੀਏਲ (ਯਹੂਦੀ ਪੈਗੰਬਰ) ਨੂੰ ਦਿੱਤੇ ਗਏ ਆਦੇਸ਼, ਰੱਬੀ ਰਾਹ ਤੋਂ ਭਟਕੀ ਇਸਰਾਈਲੀ ਕੌਮ ਦੇ ਜੀਵਨ ਵਿਚ ਨਵੀਂ ਰੂਹ ਫੂਕਣ ਦੀ ਰੂਹਾਨੀ ਜੁਗਤਕਾਰੀ ਪੇਸ਼ ਕਰਦੇ ਹਨ। ਇਕ ਆਦੇਸ਼ (ਹਿਜ਼ਕੀਏਲ, ੧੧:੧੯-੨੦) ਵਿਚ ਦਰਜ ਹੈ ਕਿ ਤਦ ਮੈਂ ਉਨ੍ਹਾਂ (ਇਸਰਾਈਲੀਆਂ) ਨੂੰ ਇਕ ਦਿਲ ਦਿਆਂਗਾ ਅਤੇ ਉਨ੍ਹਾਂ ਅੰਦਰ ਨਵਾਂ ਆਤਮਾ ਪਾਵਾਂਗਾ। ਉਨ੍ਹਾਂ ਦੇ ਸਰੀਰ ਵਿੱਚੋਂ ਪੱਥਰ ਦਾ ਦਿਲ ਕੱਢ ਲਵਾਂਗਾ ਅਤੇ ਇਕ ਮਾਸ ਦਾ ਦਿਲ ਪਾ ਦਿਆਂਗਾ ਤਾਂ ਜੋ ਉਹ ਮੇਰੀਆਂ (ਬਣਾਈਆਂ) ਵਿਧੀਆਂ ਉਤੇ ਤੁਰਨ ਅਤੇ ਮੇਰੇ ਕਾਨੂੰਨਾਂ ਦੀ ਪਾਲਣਾ ਕਰਨ ਅਤੇ ਉਨ੍ਹਾਂ ਉੱਤੇ ਅਮਲ ਕਰਨ। (ਤਦ ਹੀ) ਉਹ ਮੇਰੀ ਪਰਜਾ ਹੋਣਗੇ ਅਤੇ ਮੈਂ ਉਨ੍ਹਾਂ ਦਾ ਪਰਮੇਸਰ ਹੋਵਾਂਗਾ। ਈਸਾਈ ਬਾਈਬਲ ਵਿਚ ਥਾਂ-ਥਾਂ ਦਰਜ ਹੈ ਕਿ ਪਿਤਾ ਪਰਮੇਸ਼ਰ ਅਤੇ ਉਸ ਦੇ ਪੁੱਤਰ ਹਜ਼ਰਤ ਈਸਾ ਦਾ ਮੰਤਵ ਮੁਰਦਾ ਹੋ ਚੁੱਕੇ ਲੋਕਾਂ ਨੂੰ ਨਵਜੀਵਨ ਪ੍ਰਦਾਨ ਕਰਨਾ ਹੈ। ਯੂਹੰਨਾ ਦੀ ਇੰਜੀਲ (੫:੨੫-੨੬) ਅਨੁਸਾਰ - ਮੈਂ ਤੁਹਾਨੂੰ ਸੱਚ ਸੱਚ ਆਖਦਾ ਹਾਂ ਕਿ ਉਹ ਸਮਾਂ ਆਉਣਾ ਹੈ ਸਗੋਂ ਹੁਣ ਵੀ ਹੈ ਕਿ ਮੁਰਦਾ ਲੋਕ, ਪਰਮੇਸ਼ਰ ਦੇ ਪੁੱਤਰ ਦੀ ਅਵਾਜ਼ (ਸੁਨੇਹਾ) ਸੁਣਨਗੇ ਅਤੇ ਸੁਣ ਕੇ (ਨਵੀਂ ਜ਼ਿੰਦਗੀ) ਜਿਊਣਗੇ।

ਕੁਰਆਨ ਮਜੀਦ ਅਨੁਸਾਰ ਇਨਸਾਨੀ ਜੀਵਨ ਦਾ ਮਨੋਰਥ, ਪਾਕ-ਸਾਫ ਰਹਿੰਦੇ ਹੋਇਆਂ, ਅੱਲਹ ਦੀ ਨਜ਼ਰ ਵਿਚ ਖਰੇ ਉਤਰਨ (ਨੇਕੀ) ਦੀ ਪਰੀਖਿਆ ਵਿੱਚੋਂ ਕਾਮਯਾਬ ਹੋ ਕੇ ਵਿਖਾਉਣਾ ਹੈ। ਇਕ ਥਾਂ (ਸੂਰਤ ਅਲ-ਕਹਫ, ੧੮:੭) ਦਰਜ ਹੈ - ਅਸਲ ਵਿਚ ਇਹ ਜੋ ਵੀ ਸਾਜ-ਓ-ਸਾਮਾਨ ਧਰਤੀ ਉੱਤੇ ਹੈ, ਇਸ ਨੂੰ ਅਸਾਂ (ਅੱਲਹ ਨੇ) ਧਰਤੀ ਦਾ ਸੁਹੱਪਣ ਬਣਾਇਆ ਹੈ; ਤਾਂ ਜੋ ਲੋਕਾਂ ਦੀ ਪਰਖ ਕਰ ਸਕੀਏ ਕਿ (ਏਨੇ ਸੁੰਦਰ ਅਨੰਦਮਈ ਮਾਹੌਲ ਵਿਚ) ਇਨ੍ਹਾਂ ਵਿੱਚੋਂ ਕੌਣ ਭਲੇ ਕਰਮ ਕਮਾਉਂਦਾ ਹੈ? ਇਕ ਹੋਰ ਥਾਂ (ਸੂਰਤ ਅਲ-ਮੁਲਕ, ੬੭:੨) ਲਿਖਿਆ ਹੈ ਕਿ ਉਸ ਅੱਲਹ ਨੇ ਮੌਤ ਅਤੇ ਜੀਵਨ ਦੀ ਕਾਢ (ਇਸ ਲਈ) ਕੱਢੀ ਤਾਂ ਜੋ ਉਹ ਤੁਹਾਨੂੰ ਅਜ਼ਮਾ ਕੇ ਵੇਖੇ ਕਿ ਤੁਹਾਡੇ

ਵਿੱਚੋਂ ਕੌਣ ਵਧੇਰੇ ਚੰਗੇ ਕੰਮ ਕਰਦਾ ਹੈ?

ਇਸੇ ਤਰ੍ਹਾਂ ਜਿਵੇਂ ਪਹਿਲਾਂ ਦੱਸਿਆ ਗਿਆ ਹੈ ਕਿ ਗੁਰਬਾਣੀ ਵਿਚ ਸਚੁ ਨਾਲ ਇਕਸੁਰ ਹੋ ਕੇ 'ਹੁਕਮਿ ਰਜਾਈ' ਚੱਲਦਿਆਂ ਸਚਿਆਰ ਜੀਵਨ ਬਤੀਤ ਕਰਨਾ ਹੀ ਸਾਡੇ ਜੀਵਨ ਦਾ ਮਨੋਰਥ ਹੈ। ਇਹ ਜੀਵਨ, ਸ੍ਰਿਸ਼ਟੀ ਦੀ ਮੂਲ-ਸ਼ਕਤੀ, ਅਥਵਾ ਸਚੁ (ਗੋਬਿੰਦ) ਵਿਚ ਸਮਾ ਜਾਣ ਦੇ ਅੰਤਮ ਟੀਚੇ ਵੱਲ ਨਿਰੰਤਰ ਗਤੀਮਾਨ ਵਿਗਾਸ-ਯਾਤਰਾ ਦਾ ਇਕ ਕਦਮ ਮਾਤਰ ਹੈ। ਜੀਵਨ ਦੇ ਸਾਰੇ ਰੂਪਾਂ ਜਾਂ ਵੰਨ-ਸੁਵੰਨਤਾਵਾਂ ਵਿੱਚੋਂ ਕੇਵਲ ਮਨੁੱਖੀ ਜੀਵਨ ਹੀ ਇਕ ਅਨੁਕੂਲ ਅਤੇ ਢੁਕਵਾਂ ਸੰਜੋਗੀ ਮੌਕਾ ਹੈ ਜੋ ਵਿਕਾਸ ਦੀ ਅੰਤਮ ਮੰਜ਼ਿਲ, ਸਚੁ ਤਕ ਪਹੁੰਚਣ ਦੇ ਸਮਰੱਥ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਵਿੱਤਰ ਫੁਰਮਾਨ ਹੈ:

*ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*
*(ਪੰਨਾ ੧੨)*

'ਗੋਬਿੰਦ ਮਿਲਣ' ਦਾ ਅਰਥ - ਵਿਸਮਾਦੀ ਸਚੁ ਨਾਲ ਮਿਲਣ; ਭਾਵ ਸਚੁ ਨੂੰ ਸਮਰਪਿਤ ਸਚਿਆਰ ਜੀਵਨ ਜਿਊਣਾ ਹੈ। ਦੂਜੇ ਸ਼ਬਦਾਂ ਵਿਚ ਇਸ ਦਾ ਅਰਥ ਆਪਣੇ ਜੀਵਨ ਨੂੰ ਗੁਰਬਾਣੀ ਵਿਚ ਦਰਸਾਏ ਵਿਸਮਾਦੀ ਸਚੁ ਦੇ ਦੈਵੀ ਗੁਣਾਂ ਅਤੇ ਸੁਭਾਅ ਦੇ ਅਨੁਕੂਲ ਢਾਲਣਾ ਹੈ। ਭਗਤ ਕਬੀਰ ਜੀ ਅਨੁਸਾਰ ਰੱਬ ਦਾ ਭਗਤ ਰੱਬ ਵਰਗਾ ਹੀ ਹੋਣਾ ਚਾਹੀਦਾ ਹੈ:

*ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥ (ਪੰਨਾ ੧੩੭੨)*

ਰੱਬ ਦੇ ਸਿਮਰਨ ਦਾ ਅਰਥ ਵੀ ਇਹੋ ਹੈ- ਜਿੱਥੇ ਪਹੁੰਚਣਾ ਹੈ - ਉਸ ਦਾ ਸਿਮਰਨ। ਆਪਣੀ ਮੰਜ਼ਲ ਜਾਂ ਟੀਚੇ ਨੂੰ ਹਮੇਸ਼ਾ ਯਾਦ ਰੱਖਣਾ ਹੀ ਸਿਮਰਨ ਹੈ; ਅਰਥਾਤ ਸਚੁ ਨਾਲ ਸੰਜੋਗ ਬਣਾਉਣਾ ਜਾਂ ਸੱਚ ਵਿਚ ਵਿਗਸਣਾ; ਭਾਵ ਪੂਰੀ ਤਰ੍ਹਾਂ ਖਿੜਨਾ, ਸਵੈ-ਵਿਕਸਿਤ ਹੋਣਾ। ਸਾਡੇ ਜੀਵਨ ਦੀ ਦਸ਼ਾ, ਦਿਸ਼ਾ ਅਤੇ ਦ੍ਰਿਸ਼ਟੀ ਨੂੰ ਤੈਅ ਕਰਨ ਵਿਚ ਟੀਚੇ ਜਾਂ ਉਦੇਸ਼ ਦਾ ਬਹੁਤ ਵੱਡਾ ਰੋਲ ਹੁੰਦਾ ਹੈ। ਜੀਵਨ-ਉਦੇਸ਼ ਨੂੰ ਸਮਝਣਾ ਹੀ ਸੁਖ-ਅਨੰਦ ਵਿਚ ਰਹਿਣ ਦਾ ਗੁਰਮੰਤਰ ਹੈ। ਸਰਬਾਂਗੀ ਸਵੈ-ਵਿਕਾਸ ਜਾਂ ਆਤਮ-ਵਿਗਾਸ (ਰੂਹਾਨੀ ਪ੍ਰਫੁੱਲਤਾ) ਦਾ ਗੁੱਝਾ ਭੇਦ ਹੈ - ਜੀਵਨ ਦੇ ਪਰਮ-ਉਦੇਸ਼ ਵੱਲ ਸੇਧਤ ਰਹਿਣਾ; ਉਸ ਨੂੰ ਸਿਮਰਦੇ ਰਹਿਣਾ; ਯਾਦ ਰੱਖਣਾ। ਸਰਲ ਭਾਸ਼ਾ ਵਿਚ ਸਾਡੇ ਜੀਵਨ ਦਾ ਉਦੇਸ਼, ਕਾਦਰ ਅਤੇ ਕੁਦਰਤ ਵੱਲੋਂ ਬ੍ਰਹਿਮੰਡੀ ਵਿਕਾਸ ਦੀ ਪ੍ਰਕਿਰਿਆ ਵਿਚ ਸੌਂਪੇ ਹੋਏ ਕਿਰਦਾਰ (ਜ਼ਿੰਮੇਵਾਰੀ) ਨੂੰ ਖੁਸ਼ੀ ਖੁਸ਼ੀ ਨਿਭਾਉਣਾ ਹੈ। ਇਸ ਵਿਚ ਸਰਬੱਤ (ਆਪਣੇ ਆਪ ਅਤੇ ਦੂਜੇ ਸਭਨਾਂ) ਨਾਲ ਪਿਆਰ ਦੀ ਭਾਵਨਾ ਸ਼ਾਮਲ ਹੈ। ਸੇਵਾ ਅਤੇ ਪਿਆਰ ਦਾ ਪਰਸਪਰ ਬਹੁਤ ਗੂੜ੍ਹਾ ਰਿਸ਼ਤਾ ਹੈ। ਇੰਜ ਸਮਾਜਿਕ ਦ੍ਰਿਸ਼ਟੀ ਤੋਂ ਜੀਵਨ ਮਨੋਰਥ ਦੀ ਸਮਝ, ਆਪਣੇ ਸਰਬਾਂਗੀ ਵਿਕਾਸ ਹਿਤ ਸਵੈ-ਸੇਵਾ ਅਤੇ ਸਰਬੱਤ-ਸੇਵਾ ਦੇ ਰੂਹਾਨੀ ਮਿਸ਼ਨ ਦੀ ਪ੍ਰਤੀਤੀ ਕਰਾਉਂਦੀ ਹੈ।

ਸਾਡੇ ਜੀਵਨ ਦਾ ਮੰਤਵ, ਮਨੋਰਥ ਜਾਂ ਟੀਚਾ ਕੀ ਹੈ? ਇਸ ਸਵਾਲ ਦਾ ਸਟੀਕ ਜਵਾਬ, ਜੀਵਨ ਵਿਚ ਕੁਝ ਕਰਨ ਜਾਂ ਸਭ ਕੁਝ ਕਰਨ ਲਈ ਪ੍ਰੇਰਨਾ-ਸਰੋਤ ਬਣਦਾ ਹੈ।

ਪ੍ਰੇਰਨਾ ਅਤੇ ਸਵੈ-ਪ੍ਰੇਰਨਾ ਨੂੰ ਜਗਾਉਣ ਦਾ ਉਤਸ਼ਾਹ-ਵਰਧਕ ਕਾਰਜ ਵੀ ਟੀਚਾ ਹੀ ਕਰਦਾ ਹੈ। ਅਸੀਂ ਮਿਹਨਤ ਉਦੋਂ ਹੀ ਕਰਦੇ ਹਾਂ, ਜਦ ਸਾਡੇ ਸਾਹਮਣੇ ਕੋਈ ਟੀਚਾ ਤੈਅ ਹੁੰਦਾ ਹੈ। ਧਰਮ-ਗ੍ਰੰਥਾਂ ਵਿਚ ਉਪਰੋਕਤ ਸਵਾਲ ਦੇ ਜਵਾਬ ਵੱਖੋ-ਵੱਖਰੇ ਤਰੀਕਿਆਂ ਨਾਲ ਪੇਸ਼ ਹੋਏ ਮਿਲਦੇ ਹਨ। ਵੱਖ-ਵੱਖ ਗਿਆਨੀ, ਵਿਗਿਆਨੀ ਅਤੇ ਬ੍ਰਹਮਗਿਆਨੀ ਜੀਵਨ ਦੇ ਮੰਤਵ ਜਾਂ ਉਦੇਸ਼ ਬਾਰੇ ਮਨੁੱਖੀ ਜਿਗਿਆਸਾ ਨੂੰ ਤ੍ਰਿਪਤ/ਸੰਤੁਸ਼ਟ ਕਰਨ ਲਈ ਬਹੁਪ੍ਰਕਾਰੀ ਸਿਧਾਂਤਕਾਰੀ ਪੇਸ਼ ਕਰਦੇ ਆ ਰਹੇ ਹਨ। ਸਭ ਨੇ ਆਪੋ-ਆਪਣੀ ਕਲਪਨਾ-ਸ਼ਕਤੀ ਅਤੇ ਸਮਝ-ਸਮਰੱਥਾ ਦੀ ਸੀਮਾ ਵਿਚ ਰਹਿ ਕੇ ਵੱਖੋ-ਵੱਖਰੇ ਵਿਚਾਰ ਪੇਸ਼ ਕੀਤੇ ਹਨ। ਧਰਮ-ਗ੍ਰੰਥਾਂ ਨੇ ਧਾਰਮਿਕ ਭਾਸ਼ਾ ਵਿਚ ਇਸ ਨੂੰ ਕਈ ਤਰੀਕਿਆਂ ਨਾਲ ਸਮਝਿਆ, ਸਮਝਾਇਆ ਜਾਂ ਅਰਥਾਇਆ ਹੈ।

ਜੀਵਨ ਵਿਚ ਹਰ ਕਾਮਯਾਬੀ ਜਾਂ ਸਫਲਤਾ, ਮਿਥੇ ਹੋਏ ਟੀਚੇ ਨੂੰ ਜਾਣ-ਸਮਝ ਕੇ ਉਸ ਦਿਸ਼ਾ ਵਿਚ ਨਿਰੰਤਰ ਯਤਨਸ਼ੀਲ ਰਹਿਣ ਅਤੇ ਘਾਲ-ਕਮਾਈ ਕਰਦੇ ਰਹਿਣ ਦੁਆਰਾ ਹਾਸਲ ਹੁੰਦੀ ਹੈ। ਇਹ ਲਕਸ਼ ਜਾਂ ਉਦੇਸ਼, ਹਰ ਵੇਲੇ ਸਾਡੀ ਸਿਮਰਤੀ ਦਾ ਹਿੱਸਾ ਬਣਿਆ ਰਹੇ; ਸਾਡੇ ਚਿਤ ਵਿਚ ਵੱਸਿਆ ਰਹੇ; ਅਸੀਂ ਹਰ ਵਕਤ ਉਸ ਨੂੰ ਚੇਤੇ ਰੱਖੀਏ; ਤਾਂ ਜੀਵਨ ਦੇ ਤਮਾਮ ਦੁੱਖ-ਤਕਲੀਫ, ਝੋਰੇ, ਚਿੰਤਾਵਾਂ ਖਤਮ ਹੋ ਜਾਣਗੇ; ਜੀਵਨ ਵਿਚ ਖੇੜਾ ਬਣਿਆ ਰਹੇਗਾ। ਮਨ ਉਤਸ਼ਾਹ ਨਾਲ ਭਰ ਕੇ ਆਸ਼ਾਵਾਦੀ ਦਿਸ਼ਾ ਵਿਚ ਤੁਰਦਾ ਹੋਇਆ ਚੜ੍ਹਦੀ ਕਲਾ ਵੱਲ ਜਾਵੇਗਾ; ਸਹਿਜੇ ਸਹਿਜੇ, ਜੀਵਨ ਜਿਊਣ ਪ੍ਰਤੀ ਸਾਡਾ ਨਜ਼ਰੀਆ ਬਦਲ ਜਾਵੇਗਾ; ਜੀਵਨ ਜਿਊਣ ਦੇ ਤਰੀਕੇ ਬਦਲ ਜਾਣਗੇ; ਜ਼ਿੰਦਗੀ ਸਹਜ-ਸੁਭਾਅ ਹੀ ਮਰਯਾਦਾ ਅਤੇ ਤਰਤੀਬ ਵਿਚ ਰਹਿਣਾ ਸਿੱਖ/ਗਿੱਝ ਜਾਵੇਗੀ। ਜੀਵਨ ਕਿਰਿਆਵਾਂ ਨੂੰ ਪਹਿਲਾਂ ਅਗੇਤ ਹੀ ਚੇਤਣ *(ਅਗੋ ਦੇ ਜੇ ਚੇਤੀਐ)* ਅਤੇ ਵਿਉਂਤਣ ਦੀ ਵਿਹਾਰਕ ਜਾਚ ਸਦਕਾ ਸਾਡੀਆਂ ਪਹਿਲਤਾਵਾਂ (priorities), ਸਹਜ-ਸੁਭਾਅ ਬਦਲਣੀਆਂ ਸ਼ੁਰੂ ਹੋ ਜਾਣਗੀਆਂ।

ਜੀਵਨ ਦੀ ਸਦਵਰਤੋਂ ਦਾ ਬੀਜ-ਮੰਤਰ ਵੀ ਆਪਣੇ ਜੀਵਨ ਜਾਂ ਜਿਊਣ ਦੇ ਟੀਚੇ ਤੋਂ ਜਾਣੂ ਹੋ ਜਾਣਾ ਹੈ। ਇਸ ਦਿਸ਼ਾ ਵਿਚ ਤੁਰਨ ਲਈ ਮਨੁੱਖ ਨੂੰ ਸਚਿਆਰ ਜਾਂ ਕੂੜਿਆਰ ਜੀਵਨ-ਸ਼ੈਲੀ ਵਿੱਚੋਂ ਚੋਣ ਕਰਨ ਦੀ ਅਜ਼ਾਦੀ ਹੈ। ਫੈਸਲਾ ਅਸਾਂ ਖੁਦ ਕਰਨਾ ਹੈ ਕਿ ਆਪਣੇ ਜੀਵਨ ਦੀ ਮੰਜ਼ਿਲ ਜਾਂ ਟੀਚੇ ਤਕ ਪਹੁੰਚਣ ਲਈ ਕਿਹੜਾ ਰਾਹ ਫੜਨਾ (ਚੁਣਨਾ) ਹੈ? ਵਿਗਾਸ ਦੀ ਦਿਸ਼ਾ ਵੱਲ ਵਧਣ ਅਤੇ ਜ਼ਿੰਦਗੀ ਨੂੰ ਤਰਤੀਬ ਵਿਚ ਰੱਖਣ ਲਈ ਕੁਝ ਬੁਨਿਆਦੀ ਸੂਤਰਾਂ ਨੂੰ ਯਾਦ ਰੱਖਣਾ ਬੇਹੱਦ ਜ਼ਰੂਰੀ ਹੈ:

- ਸੁਪਨੇ ਸਾਜਣੇ।
- ਨਿਸ਼ਾਨਾ ਮਿਥਣਾ।
- ਦਿਸ਼ਾ ਤੈਅ ਕਰਨਾ।
- ਰਸਤਾ ਬਣਾਉਣਾ।
- ਬਹੁਪੜਾਵੀ ਵਿਉਂਤਬੰਦੀ ਕਰਨਾ।
- ਜੁਟ ਜਾਣਾ।

- ਮਿਹਨਤ ਕਰਨਾ।
- ਆਸ਼ਾਵਾਦੀ ਰਹਿਣਾ।
- ਸਮੇਂ ਦੀ ਸਦਵਰਤੋਂ ਨੂੰ ਯਕੀਨੀ ਬਣਾਈ ਰੱਖਣਾ, ਆਦਿ।

ਧਰਤੀ ਉੱਪਰ ਪੈਦਾ ਹੋਏ ਮਹਾਂਪੁਰਸ਼ਾਂ ਨੇ ਅਨੰਦਮਈ ਜ਼ਿੰਦਗੀ ਜਿਊਣ ਲਈ ਦਿਸ਼ਾ-ਸੇਧ ਦਿੰਦਿਆਂ ਜੀਵਨ ਦੇ ਟੀਚੇ ਜਾਂ ਮਨੋਰਥ ਬਾਰੇ ਵੱਖ-ਵੱਖ ਨਜ਼ਰੀਏ ਤੋਂ ਰੂਹਾਨੀ ਪ੍ਰਵਚਨ ਸਿਰਜੇ ਹਨ, ਜਿਨ੍ਹਾਂ ਦੀ ਰੋਸ਼ਨੀ ਵਿਚ ਅਸੀਂ ਆਪਣੇ ਜੀਵਨ ਨੂੰ ਦਿਸ਼ਾਹੀਨਤਾ ਦੀ ਦਲਦਲ ਵਿੱਚੋਂ ਕੱਢ ਕੇ ਰੂਹਾਨੀ-ਵਿਸਮਾਦੀ ਸਚੁ ਦੇ ਪੰਥ ਉਤੇ ਤੋਰਨ ਲਈ ਸਵੈ-ਪ੍ਰੇਰਕ ਬਣਨ ਦੇ ਸਮਰੱਥ ਹੋ ਜਾਂਦੇ ਹਾਂ। ਇਸ ਲਈ ਜ਼ਰੂਰੀ ਹੈ ਕਿ ਅਸੀਂ ਆਪਣੇ ਜੀਵਨ ਦੇ ਮਨੋਰਥ ਜਾਂ ਟੀਚੇ ਨੂੰ ਤੈਅ ਕਰ ਕੇ ਹਮੇਸ਼ਾ ਸਾਹਮਣੇ ਰੱਖੀਏ! ਉਸ ਨੂੰ ਯਾਦ ਰੱਖੀਏ! ਉਸ ਦਾ ਨਿਰੰਤਰ ਸਿਮਰਨ ਕਰਦੇ ਰਹੀਏ! ਉਸ ਦੀ ਪ੍ਰਾਪਤੀ ਲਈ ਨਿਰੰਤਰ ਯਤਨ/ਅਭਿਆਸ ਕਰਦੇ ਰਹੀਏ! ਨਿਰਸੰਦੇਹ ਜੀਵਨ ਦੇ ਟੀਚੇ, ਮੰਤਵ ਜਾਂ ਮਨੋਰਥ ਨੂੰ ਜਾਣਨ ਲਈ ਸੰਸਾਰ ਦੇ ਸਾਰੇ ਧਰਮਪੰਥੀਆਂ ਕੋਲ ਰੂਹਾਨੀ ਪ੍ਰਵਚਨਾਂ ਦੇ ਰੂਪ ਵਿਚ ਬਹੁਤ ਹੀ ਸਾਰਥਕ ਅਤੇ ਸਮਰੱਥ ਜੁਗਤਕਾਰੀ ਮੌਜੂਦ ਹੈ, ਪਰੰਤੂ ਇਨ੍ਹਾਂ ਦੇ ਗਹਿਰੇ ਅਰਥਾਂ ਦੀ ਥਾਹ ਪਾਉਣ ਲਈ ਸਾਡੇ ਅਹਿਸਾਸਾਂ, ਵਿਸ਼ਵਾਸਾਂ ਅਤੇ ਅਭਿਆਸਾਂ ਨੂੰ ਨਵੀਂ ਜੀਵਨਮੁਖ ਦਿਸ਼ਾ-ਸੇਧ ਦੇਣ ਦੇ ਸਮਰੱਥ ਨਵੇਂ ਦ੍ਰਿਸ਼ਟੀਕੋਣ ਅਤੇ ਭਾਸ਼ਾਈ ਮੁਹਾਵਰੇ ਵਾਲੀ ਵਿਆਖਿਆਕਾਰੀ ਦੀ ਜ਼ਰੂਰਤ ਹੈ। ਇਸ ਦਿਸ਼ਾ ਵਿਚ ਧਰਮਗ੍ਰੰਥਾਂ ਦੀ ਨਵੇਂ ਸਿਰਿਓਂ ਸਾਰਥਕ ਵਿਆਖਿਆ ਨਾਲ ਸੰਬੰਧਤ ਅਕਾਦਮਿਕ ਅਤੇ ਸਾਹਿਤਕ ਕਾਰਜ ਅਰੰਭਣ ਲਈ ਸਮਰੱਥ ਅਤੇ ਅਮਲੀ ਜੀਵਨ ਵਾਲੇ ਵਿਆਖਿਆਕਾਰਾਂ ਅਤੇ ਸਿਖਲਾਈਦਾਤਿਆਂ ਨੂੰ ਬਣਦਾ ਯੋਗਦਾਨ ਪਾਉਣ ਲਈ ਅੱਗੇ ਆਉਣਾ ਚਾਹੀਦਾ ਹੈ! ■

---

*ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ...*

*ਪੰਨਾ ੫੮ ਦਾ ਬਾਕੀ*

ਕਵਿਰਾਜ ਸੰਤ ਨਿਹਾਲ ਸਿੰਘ ਜੀ ਉਕਤ ਕਾਵਿ ਰਚਨਾ ਵਿਚ ਸੁਤੰਤਰ ਸਿੱਖ ਸੋਚ ਦੇ ਧਾਰਨੀ ਗੁਰਸਿੱਖਾਂ ਦੀ ਦਿਲ੍ਹੀ ਵੇਦਨਾ ਤੇ ਭਾਵਨਾ ਨੂੰ ਪ੍ਰਗਟ ਕਰਦੇ ਹਨ। ਹਰ ਸਿੱਖ ਦੀ ਅਰਦਾਸ ਹੈ ਕਿ ਸੱਚੇ ਪਾਤਸ਼ਾਹ ਦੇ ਦੀਵਾਨ ਲੱਗਦੇ ਰਹਿਣ, ਸੂਝਵਾਨ ਗਵੱਈਏ ਸਤਿਗੁਰੂ ਦੀ ਸਿਫ਼ਤ-ਸਲਾਹ ਗਾਇਨ ਕਰਨ, ਤਾਂ ਜੋ ਝੰਡੇ ਬੁੰਗੇ ਜੁਗੋ ਜੁਗ ਅਟੱਲ ਰਹਿਣ। ਤੇਜ਼ਧਾਰ ਸਿੱਖੀ ਅਕਾਲ ਪੁਰਖ ਨੇ ਆਪ ਪੈਦਾ ਕੀਤੀ ਹੈ ਜਿਸਦੀ ਨਿਰਮਲ ਵਿਚਾਰਧਾਰਾ, ਨਿਰਮਲ ਨੀਰ ਵਾਗੂੰ ਨਿਰੰਤਰ ਵਹਿ ਰਹੀ ਹੈ। ਅਕਾਲੀ ਫ਼ੌਜ ਦਾ ਇਹ ਅਕਾਲੀ ਨਿਸ਼ਾਨ ਸਾਹਿਬ ਸਦਾ-ਸਦ ਝੂਲਦਾ ਰਹੇ, ਪੰਥ ਦੀ ਖੁਦਮੁਖਤਿਆਰ ਵਿਲੱਖਣ ਹੋਂਦ-ਹਸਤੀ ਤੇ ਪਹਿਚਾਣ ਦੀ ਖ਼ੁਸ਼ਬੋਈ ਨੂੰ ਵਿਸ਼ਵ ਵਿਚ ਹਮੇਸ਼ਾ ਬਿਖੇਰਦਾ ਰਹੇ। ਇਹੀ ਸਾਡੀ ਕਾਮਨਾ ਤੇ ਭਾਵਨਾ ਹੈ। ਤੁਰਦਿਆਂ-ਫਿਰਦਿਆਂ, ਸਫ਼ਰ ਕਰਦਿਆਂ ਜਦ ਵੀ ਸਾਨੂੰ ਸਿੱਖ ਦੀ ਪਹਿਚਾਣ-ਸ਼ਾਨ 'ਨਿਸ਼ਾਨ ਸਾਹਿਬ' ਦਿਖਾਈ ਦੇਂਦਾ ਹੈ ਤਾਂ ਇਸ ਦੀ ਵਿਚਾਰਧਾਰਕ ਮਹਾਨਤਾ ਕਰਕੇ ਸਾਡਾ ਸਿਰ ਆਪ ਮੁਹਾਰੇ ਝੁਕ ਜਾਂਦਾ ਹੈ। ■

# ਸ੍ਰੀ ਦਸਮੇਸ਼ ਜੀ ਦੇ ਪਰਉਪਕਾਰ

*-ਸ. ਸੁਰਜੀਤ ਸਿੰਘ**

*ਸ਼ੂਦਰ ਕਹਿ ਕੇ ਜਿਨ੍ਹਾਂ ਨੂੰ ਲੋਕ ਭੰਡਨ ਕੀਤਾ, ਉਹਨਾਂ ਨਾਲ ਪਿਆਰ ਦਾਤੇ।*
*ਨੀਵੀਆਂ ਜਾਤਾਂ ਦੇ ਜਿਨ੍ਹਾਂ ਨੂੰ ਸਮਝਦੇ ਸੀ, ਬਣਾਇਆ ਉਹਨਾਂ ਨੂੰ ਸਰਦਾਰ ਦਾਤੇ।*
*ਕਰਮ ਧਰਮ ਪਖੰਡ 'ਚ ਫਸਿਆਂ ਨੂੰ, ਦੇ ਉਪਦੇਸ਼ ਕੀਤਾ ਭਵ ਸਾਗਰ ਤੋਂ ਪਾਰ ਦਾਤੇ।*
*ਝੂਠੇ ਰਸਮਾਂ ਵਹਿਮਾਂ ਵਿਚ ਡੁੱਬਿਆਂ ਨੂੰ, ਚੱਪੂ ਨਾਮ ਦਾ ਲਾ ਦਿੱਤੇ ਤਾਰ ਦਾਤੇ।*
*ਡੁੱਬਦੀ ਪਈ ਸੀ ਬੇੜੀ ਹਿੰਦ ਵਾਸੀਆਂ ਦੀ, ਦੇ ਕੁਰਬਾਨੀਆਂ ਲਾਤੀ ਪਾਰ ਦਾਤੇ।*
*ਜ਼ਬਰ ਜ਼ੁਲਮ ਨੂੰ ਸਦਾ ਮਿਟਾਉਣ ਖਾਤਰ, ਕੀਤਾ ਖਾਲਸਾ ਪੰਥ ਤਿਆਰ ਦਾਤੇ।*

*ਨੀਚਾਂ ਤੋਂ ਉਚ ਤੂੰ ਏਂ ਕਰਨ ਵਾਲਾ, ਹੋਈ ਮਨੁੱਖ 'ਤੇ ਕਿਰਪਾ ਮਹਾਨ ਤੇਰੀ।*
*ਖਾਲੀ ਦਰੋਂ ਸਵਾਲੀ ਨਾ ਮੋੜਦਾ ਤੂੰ, ਉਸਤਤ ਕਰੇ ਏ ਕੁੱਲ ਜਹਾਨ ਤੇਰੀ।*
*ਜੀਦ੍ਹੀ ਕਿਤੋਂ ਮੁਰਾਦ ਨਾ ਹੋਏ ਪੂਰੀ, ਸ਼ਰਨ ਲੈਂਦਾ ਉਹ ਦਾਤਿਆ ਆਣ ਤੇਰੀ।*
*ਕੀਤੀ ਦਯਾ ਤੂੰ ਸਦਾ ਮਜਲੂਮ ਉੱਤੇ, ਮੈਂ ਕੀ ਕਰ ਸਕਾਂ ਸਿਫਤ ਦਇਆਲ ਤੇਰੀ।*
*ਹਰ ਇਕ ਦੀ ਤੂੰ ਏਂ ਫਰਿਆਦ ਸੁਣਦਾ, ਜ਼ੁਲਮ ਮਿਟਾਉਣ ਲਈ ਕਿਰਪਾਨ ਤੇਰੀ।*
*ਆਜ਼ਜ਼ ਹੋ ਕੇ ਡਿੱਗੇ ਜੋ ਵਿਚ ਚਰਨਾਂ, ਨਿਗ੍ਹਾ ਹੋਈ ਫਿਰ ਮਿਹਰਬਾਨ ਤੇਰੀ।*

*ਤੂੰ ਚਿੜੀਆਂ ਤੋਂ ਬਾਜ਼ ਤੁੜਾਏ ਦਾਤਾ, ਸਵਾ ਲੱਖ ਨਾਲ ਲੜਦਾ ਜਵਾਨ ਤੇਰਾ।*
*ਫੜ੍ਹਾਂ ਜੋ ਬਹੁਤੀਆਂ ਮਾਰਦੇ ਸਨ, ਹੋਣ ਸਾਮ੍ਹਣੇ ਨਾ ਖ਼ੌਫ ਖਾਣ ਤੇਰਾ।*
*ਭੁੱਲ ਜਾਂਦੇ ਉਠਾਉਣੀ ਤੇਗ ਸੂਰੇ, ਲੋਹਾ ਮੰਨਦਾ ਏ ਕੁੱਲ ਜਹਾਨ ਤੇਰਾ।*
*ਵਾਂਗਰ ਕਾਇਰਾਂ ਦੇ ਦੁਸ਼ਮਣ ਭੱਜ ਜਾਂਦੇ, .ਫ਼ਤਹ ਹੁੰਦਾ ਏ ਕੁੱਲ ਮਦਾਨ ਤੇਰਾ।*
*ਗੁੱਡੀ ਵਾਂਗ ਚੜੇ ਅਕਾਸ਼ ਉੱਤੇ, ਭਰਦੇ ਪਾਣੀ ਸ਼ਾਹ ਸੁਲਤਾਨ ਤੇਰਾ।*
*ਕਰੇਂ ਨਜ਼ਰ ਦੇ ਨਾਲ ਨਿਹਾਲ ਜਿਸ ਨੂੰ, ਹਰ ਦਮ ਉਹ ਦਾਤਾ ਗੀਤ ਗਾਣ ਤੇਰਾ।*

*ਭੁਲਾਏ ਜਾਣ ਨਾ ਦਸਮੇਸ਼ ਤੇਰੇ, ਕੀਤੇ ਕਾਰਜ ਜੋ ਤੁਸਾਂ ਉਪਕਾਰ ਦੇ ਵਿਚ।*
*ਜ਼ੁਲਮ ਸਾਮ੍ਹਣੇ ਝੁੱਕਣਾਂ ਇਹ ਜਾਣਦੇ ਨਹੀਂ, ਐਸਾ ਖ਼ੂਨ ਹੈ ਤੇਰੇ ਪਰਵਾਰ ਦੇ ਵਿਚ।*
*ਮਾਣ ਤੋੜ ਕੇ ਚਕਨਾਚੂਰ ਕੀਤੇ, ਆਏ ਜੋ ਵੀ ਲੋਭ ਹੰਕਾਰ ਦੇ ਵਿਚ।*
*ਆਜ਼ਜ਼ ਹੋ ਕੇ ਡਿੱਗੇ ਜੋ ਵਿਚ ਚਰਨਾਂ, ਪਾਇਆ ਮਾਣ ਉਨ੍ਹਾਂ ਤੇਰੇ ਦਰਬਾਰ ਵਿਚ।*
*ਜਿਵੇਂ ਵਿਚ ਅਕਾਸ਼ ਦੇ ਚੰਨ ਚਮਕੇ, ਸ਼ੋਭਾ ਦਸਮੇਸ਼ ਦੀ ਸਾਰੇ ਸੰਸਾਰ ਦੇ ਵਿਚ।*
*ਪਾਰ ਕੀਤੇ 'ਸੁਰਜੀਤ ਸਿੰਘ' ਜਹੇ ਘੜੀ ਅੰਦਰ, ਨਾਮ ਜਪਣ ਜੋ ਤੇਰਾ ਪਿਆਰ ਦੇ ਵਿਚ।*

■

**ਐਲ-੬/੧੩੧, ਗਲੀ ਨੰ: ੨, ਬਜ਼ਾਰ ਨੰ: ੩ , ਨਿਊ ਸ਼ਹੀਦ ਊਧਮ ਸਿੰਘ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ। ਮੋ: +੯੧੯੨੧੬੫-੪੭੫੬੩*

# ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ

*-ਸ. ਕਰਨੈਲ ਸਿੰਘ ਸਰਦਾਰ ਪੰਛੀ**

*ਖੰਡਾ ਲੈ ਕੇ ਹੱਥ ਵਿਚ ਅੱਗੇ ਵਧਦਾ ਜਾਂਦਾ ਹੈ।*
*ਸੀਸ ਤਲੀ 'ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।*
*ਜੋ ਕੀਤਾ ਸੰਕਲਪ ਏਸ ਨੇ ਓਹ ਪੁਗਾਉਣਾ ਹੈ।*
*ਜਾਨ ਜਾਏ ਤਾਂ ਜਾਏ ਐਪਰ ਵਚਨ ਨਿਭਾਉਣਾ ਹੈ।*
*ਗੁਰੂ ਗੋਬਿੰਦ ਸਿੰਘ ਦਾ ਸ਼ੇਰ ਪੌੜੀਆਂ ਚੜ੍ਹਦਾ ਜਾਂਦਾ ਹੈ।*
*ਸੀਸ ਤਲੀ 'ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।*
*ਦੋਧਾਰੇ ਖੰਡੇ ਦੀ ਵੇਖੋ ਧਾਰ ਵੀ ਤਿੱਖੀ ਹੈ।*
*ਜੰਗ ਦੇ ਅੰਦਰ ਜੋਧੇ ਦੀ ਰਫ਼ਤਾਰ ਵੀ ਤਿੱਖੀ ਹੈ।*
*ਕਦਮ ਕਦਮ 'ਤੇ ਇਕ ਜੈਕਾਰਾ ਛੱਡਦਾ ਜਾਂਦਾ ਹੈ।*
*ਸੀਸ ਤਲੀ 'ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।*
*ਹਰਿਮੰਦਰ 'ਤੇ ਕਬਜ਼ਾ ਇਨ੍ਹਾਂ ਦਾ ਰਹਿਣ ਨਹੀਂ ਦੇਣਾ।*
*ਧਾੜਵੀਆਂ ਨੂੰ ਆਪਾਂ ਟਿਕ ਕੇ ਬਹਿਣ ਨਹੀਂ ਦੇਣਾ।*
*ਸੰਤ ਸਿਪਾਹੀ ਗੁਰਬਾਣੀ ਵੀ ਪੜ੍ਹਦਾ ਜਾਂਦਾ ਹੈ।*
*ਸੀਸ ਤਲੀ 'ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।*
*ਅੰਮ੍ਰਿਤ ਲਿਆ ਹੈ, ਸਿਰ ਦੇ ਕੇ ਲਈ ਸਰਦਾਰੀ ਹੈ।*
*ਜਾਨ ਪਿਆਰੀ ਨਹੀਂ ਅਸਾਨੂੰ ਅਣਖ ਪਿਆਰੀ ਹੈ।*
*ਸੁਣ ਕੇ ਇਹ ਲਲਕਾਰ ਹੀ ਦੁਸ਼ਮਣ ਭੱਜਦਾ ਜਾਂਦਾ ਹੈ।*
*ਸੀਸ ਤਲੀ 'ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।*
*ਜੰਗ ਵਿਚ ਕੋਈ ਜਿੱਤ ਨਹੀਂ ਸਕਦਾ ਸਰਦਾਰਾਂ ਨੂੰ।*
*ਇਕ ਹੀ ਬਾਜ਼ ਬਥੇਰਾ ਹੈ ਚਿੜੀਆਂ ਦੀਆਂ ਡਾਰਾਂ ਨੂੰ।*
*ਵੇਖ ਕਲੇਜਾ ਅਬਦਾਲੀ ਦਾ ਸੜਦਾ ਜਾਂਦਾ ਹੈ।*
*ਸੀਸ ਤਲੀ 'ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।*
*ਖੰਡਾ ਲੈ ਕੇ ਹੱਥ ਵਿਚ ਅੱਗੇ ਵਧਦਾ ਜਾਂਦਾ ਹੈ।*
*ਸੀਸ ਤਲੀ 'ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।*

■

**ਜੇਠੀ ਨਗਰ, ਮਲੇਰਕੋਟਲਾ ਰੋਡ, ਖੰਨਾ-੧੪੧੪੦੧; ਮੋ: +੯੧੯੪੧੭੦-੯੧੬੬੮*

# ਕੀਨੀਆ ਵਿਖੇ ਭੇਜੀ ਗਤਕਾ ਟੀਮ ਨੇ ਗਤਕੇ ਦੇ ਜੌਹਰ ਦਿਖਾ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਨਾਮ ਰੋਸ਼ਨ ਕੀਤਾ

ਸ੍ਰੀ ਅੰਮ੍ਰਿਤਸਰ ੪ ਜੁਲਾਈ: ਦਸਮ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਕੀਨੀਆ ਦੇ ਸ਼ਹਿਰ ਨੈਰੋਬੀ ਵਿਖੇ ਸਿੱਖ ਸੁਪਰੀਮ ਕੌਂਸਲ ਕੀਨੀਆ ਵੱਲੋਂ ਦਸਮੇਸ਼ ਸਮਾਗਮ ਭਾਈ ਮਹਿੰਦਰ ਸਿੰਘ, ਮੁਖੀ ਨਿਸ਼ਕਾਮ ਸੇਵਕ ਜਥਾ ਬਰਮਿੰਘਮ ਦੇ ਵਿਸ਼ੇਸ਼ ਸਹਿਯੋਗ ਨਾਲ ਕਰਵਾਇਆ ਗਿਆ। ਇਸ ਸਮਾਗਮ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਗਤਕਾ ਟੀਮ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਨਾਲ ਡਾ. ਰੂਪ ਸਿੰਘ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਧਾਰਮਿਕ ਸਮਾਗਮ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਤੀਨਿਧ ਵਜੋਂ ਸ਼ਮੂਲੀਅਤ ਕੀਤੀ ਤੇ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸੰਦੇਸ਼ ਪੜ੍ਹ ਕੇ ਸੰਗਤਾਂ ਨੂੰ ਸੁਣਾਇਆ। ਇਸ ਦੌਰਾਨ ਸਾਰੇ ਧਾਰਮਿਕ ਸਮਾਗਮ ਦੇ ਮੰਚ 'ਤੇ ਡਾ. ਰੂਪ ਸਿੰਘ ਸਕੱਤਰ ਵੱਲੋਂ ਮੁੱਖ ਬੁਲਾਰੇ ਵਜੋਂ ਭੂਮਿਕਾ ਨਿਭਾਈ ਗਈ। ਧਾਰਮਿਕ ਸਮਾਗਮ ਸਬੰਧੀ ਵਿਸ਼ਾਲ ਨਗਰ ਕੀਰਤਨ ਕੀਨੀਆ ਦੇ ਗੁਰਦੁਆਰਾ ਨਾਨਕਸਰ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਤੇ ਪੰਜ ਪਿਆਰੇ ਸਾਹਿਬਾਨ ਦੀ ਅਗਵਾਈ ਵਿਚ ਸਜਾਇਆ ਗਿਆ, ਜਿਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਗਤਕਾ ਟੀਮ ਨੇ ਜੌਹਰ ਵਿਖਾਏ ਤੇ ਸਿੱਖ ਹੋਂਦ-ਹਸਤੀ ਤੇ ਸਿੱਖ ਸ਼ਕਤੀ ਦਾ ਪ੍ਰਦਰਸ਼ਨ ਕੀਤਾ ਗਿਆ, ਜਿਸ ਦਾ ਸੰਗਤਾਂ ਨੇ ਭਰਪੂਰ ਲਾਹਾ ਲਿਆ।

ਇਸ ਧਾਰਮਿਕ ਸਮਾਗਮ ਸਬੰਧੀ ਜਾਣਕਾਰੀ ਦੇਂਦਿਆਂ ਡਾ. ਰੂਪ ਸਿੰਘ, ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦੱਸਿਆ ਕਿ ਕੀਨੀਆ ਦੇ ਸ਼ਹਿਰ ਨੈਰੋਬੀ ਦੀ ਸਿੱਖ ਯੂਨੀਅਨ ਗਰਾਊਂਡ ਵਿਖੇ ਕਰਵਾਉਣ ਸਮੇਂ ਇੱਥੇ ਵੱਖ-ਵੱਖ ਦੇਸ਼ਾਂ ਦੀਆਂ ਸੰਗਤਾਂ ਨੇ ਸ਼ਮੂਲੀਅਤ ਕੀਤੀ। ਇਸ ਮੌਕੇ ਸਮਾਗਮ 'ਚ ਕੀਨੀਆ, ਤਨਜਾਨੀਆ, ਯੁਗਾਂਡਾ, ਬੋਰਥ ਸਵਾਨਾ, ਮਲਾਵੀ, ਨਾਈਜੀਰੀਆ, ਜਾਂਬੀਆ, ਥੋਪੀਆ, ਭਾਰਤ, ਇੰਗਲੈਂਡ, ਅਮਰੀਕਾ, ਕੈਨੇਡਾ ਅਤੇ ਆਸਟ੍ਰੇਲੀਆ ਸਮੇਤ ਸਾਊਥ ਅਫ਼ਰੀਕਾ ਤੋਂ ਸਿੱਖ ਸ਼ਰਧਾਲੂ ਵੱਡੀ ਗਿਣਤੀ ਵਿਚ ਸ਼ਾਮਲ ਹੋਏ। ਉਨ੍ਹਾਂ ਦੱਸਿਆ ਕਿ ਇਸ ਮੌਕੇ ਸਿੱਖ ਸੁਪਰੀਮ ਕੌਂਸਲ ਕੀਨੀਆ ਵੱਲੋਂ ਇਕ ਇੰਟਰਫੇਥ ਕਾਨਫ਼ਰੰਸ ਦਾ ਆਯੋਜਨ ਵੀ ਕੀਤਾ ਗਿਆ, ਜਿਸ ਵਿਚ ਵੱਖ-ਵੱਖ ਦੇਸ਼ਾਂ ਤੋਂ ਵੱਖ-ਵੱਖ ਧਰਮਾਂ ਦੇ

ਪ੍ਰਤੀਨਿਧਾਂ ਨੇ ਹਿੱਸਾ ਲੈਂਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨੀ ਨੂੰ ਜਾਣਿਆ ਤੇ ਮਾਣਿਆ। ਉਨ੍ਹਾਂ ਕਿਹਾ ਕਿ ਇਸ ਮੌਕੇ ਦਸਮੇਸ਼ ਸਮਾਗਮ ਵਿਚ ਨਿਰੰਤਰ ਕੀਰਤਨ ਅਤੇ ਕਥਾ ਦਾ ਪ੍ਰਵਾਹ ਸਿੱਖ ਕੌਮ ਦੇ ਮਹਾਨ ਰਾਗੀ ਜਥੇ ਭਾਈ ਮਨਿੰਦਰ ਸਿੰਘ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ, ਭਾਈ ਗੁਰਮੀਤ ਸਿੰਘ ਸ਼ਾਂਤ, ਭਾਈ ਕੁਲਤਾਰ ਸਿੰਘ, ਹਜ਼ੂਰੀ ਰਾਗੀ ਜਥਾ ਗੁਰਦੁਆਰਾ ਬੰਗਲਾ ਸਾਹਿਬ ਦਿੱਲੀ, ਭਾਈ ਦਵਿੰਦਰਪ੍ਰਤਾਪ ਸਿੰਘ ਅਮਰੀਕਾ, ਭਾਈ ਬਲਵੰਤ ਸਿੰਘ ਨਾਮਧਾਰੀ ਜਥਾ, ਡਾ. ਨਵੇਦਤਾ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਬੀਬੀ ਜਸਕਰਨ ਕੌਰ ਲੁਧਿਆਣਾ, ਪ੍ਰੋ. ਸੁਰਿੰਦਰ ਸਿੰਘ, ਰਾਜ ਅਕਾਦਮੀ ਇੰਗਲੈਂਡ, ਨਿਸ਼ਕਾਮ ਸੇਵਕ ਜਥਾ ਬਰਮਿੰਘਮ, ਕੀਨੀਆ ਦੇ ਮਾਕੀਡੋ ਗੁਰਦੁਆਰਾ ਸਾਹਿਬ ਦੇ ਜਥੇ ਨੇ ਕੀਰਤਨ ਦੀ ਛਹਿਬਰ ਲਗਾਉਂਦਿਆਂ ਹਜ਼ਾਰਾਂ ਸੰਗਤਾਂ ਨੂੰ ਨਿਹਾਲ ਕੀਤਾ। ਇਸ ਮੌਕੇ ਧਾਰਮਿਕ ਸਮਾਗਮ ਦੌਰਾਨ ਇਕ ਵਿਸ਼ੇਸ਼ ਪ੍ਰਦਰਸ਼ਨੀ ਲਗਾਈ ਗਈ ਜਿਸ ਵਿਚ ਕੀਨੀਆ ਦੇਸ਼ ਵਿਚ ਸਿੱਖਾਂ ਵੱਲੋਂ ਮਾਰੀਆਂ ਗਈਆਂ ਮੱਲਾਂ ਅਤੇ ਕੁਰਬਾਨੀਆਂ ਦਾ ਉਲੇਖ ਕੀਤਾ ਗਿਆ। ਉਨ੍ਹਾਂ ਦੱਸਿਆ ਕਿ ਇਸ ਮੌਕੇ ਨੈਰੋਬੀ ਤੋਂ ੧੯੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਗੁਰਦੁਆਰਾ ਮਾਕੀਡੋ ਤੋਂ ੨੪੫੨ ਪੰਨਿਆਂ ਵਾਲੇ ਵੱਡ-ਆਕਾਰੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਨੂੰ ਸੰਗਤਾਂ ਦੇ ਦਰਸ਼ਨਾਂ ਲਈ ਸਤਿਕਾਰ ਸਹਿਤ ਹੈਲੀਕਾਪਟਰ ਰਾਹੀਂ ਇੱਥੇ ਲਿਆਂਦਾ ਗਿਆ। ਡਾ. ਰੂਪ ਸਿੰਘ ਨੇ ਦੱਸਿਆ ਕਿ ਨੈਰੋਬੀ ਵਿਖੇ ਧਾਰਮਿਕ ਸਮਾਗਮ 'ਚ ਪੁੱਜੀਆਂ ਸੰਗਤਾਂ ਨੇ ਮੰਗ ਕੀਤੀ ਕਿ ਅਜਿਹੇ ਸਮਾਗਮ ਯੂਰਪ, ਅਮਰੀਕਾ, ਕੈਨੇਡਾ ਤੇ ਆਸਟ੍ਰੇਲੀਆ ਆਦਿ ਦੇਸ਼ਾਂ ਵਿਚ ਕਰਵਾਏ ਜਾਣੇ ਚਾਹੀਦੇ ਹਨ ਤਾਂ ਕਿ ਸਿੱਖੀ ਦੀ ਖ਼ੁਸ਼ਬੋਈ ਤੇ ਨਿਰਮਲ ਵਿਚਾਰਧਾਰਾ ਤੋਂ ਵੱਧ ਤੋਂ ਵੱਧ ਸੰਗਤਾਂ ਲਾਹਾ ਲੈ ਸਕਣ।

ਉਨ੍ਹਾਂ ਦੱਸਿਆ ਕਿ ਇਸ ਮੌਕੇ ਧਾਰਮਿਕ ਸਮਾਗਮ ਦੇ ਲੰਗਰਾਂ ਤੋਂ ਇਲਾਵਾ ਸੰਤ ਬਾਬਾ ਲਾਭ ਸਿੰਘ ਮੁਖੀ ਕਾਰ-ਸੇਵਾ ਕਿਲ੍ਹਾ ਅਨੰਦਗੜ੍ਹ ਸ੍ਰੀ ਅਨੰਦਪੁਰ ਸਾਹਿਬ ਬਜ਼ੁਰਗ ਅਵਸਥਾ ਦੇ ਹੁੰਦਿਆਂ ਉਚੇਚੇ ਤੌਰ 'ਤੇ ਕੀਨੀਆ ਪਹੁੰਚ ਕੇ ਉੱਥੋਂ ਦੀਆਂ ਗ਼ਰੀਬ ਬਸਤੀਆਂ ਜਿੱਥੇ ਲੋਕ ਭੁੱਖਮਰੀ ਨਾਲ ਮਰ ਰਹੇ ਹਨ, ਲੰਗਰ ਤਿਆਰ ਕਰ ਕੇ ਛਕਾਇਆ ਗਿਆ, ਸਿੱਖਾਂ ਦੇ ਇਸ ਰਹਿਮ-ਦਿਲੀ ਕਾਰਜ ਨੂੰ ਕੀਨੀਆ ਦੇ ਲੋਕਾਂ ਵੱਲੋਂ ਬਹੁਤ ਸਲਾਹਿਆ ਗਿਆ। ਇੱਥੇ ਦੱਸਣਯੋਗ ਹੈ ਕਿ ਕੀਨੀਆ ਦੀ ਹਾਕੀ ਟੀਮ ਵਿਚ ਸਿੱਖਾਂ ਦਾ ਹਮੇਸ਼ਾਂ ਹੀ ਬੋਲਬਾਲਾ ਰਿਹਾ ਹੈ, ਖ਼ਾਸ ਕਰਕੇ ਸ. ਅਵਤਾਰ ਸਿੰਘ ਜਿਨ੍ਹਾਂ ਨੇ ਕੀਨੀਆ ਦੀ ਟੀਮ ਵੱਲੋਂ ਲੱਗਭਗ ਚਾਰ ਵਾਰ ਹਾਕੀ ਖੇਡੀ ਅਤੇ ਤਿੰਨ ਵਾਰ ਕੀਨੀਆ ਦੀ ਟੀਮ ਵੱਲੋਂ ਅਗਵਾਈ ਕੀਤੀ। ਇਸ ਸਮਾਗਮ ਵਿਚ ਸਾਰੇ ਕੀਨੀਆ ਦੇ ਹਾਕੀ ਖਿਡਾਰੀਆਂ ਨੇ ਸ਼ਮੂਲੀਅਤ ਕਰ ਕੇ ਦੇਸ਼ਾਂ-ਵਿਦੇਸ਼ਾਂ ਤੋਂ ਆਈਆਂ ਸਿੱਖ ਸੰਗਤਾਂ ਦੀ ਸੇਵਾ ਕੀਤੀ। ਸਿੱਖ ਸੰਗਤਾਂ ਨੇ ਸਮਾਗਮ ਦੀ ਸਫ਼ਲਤਾ

ਲਈ ਭਾਈ ਸਾਹਿਬ ਭਾਈ ਮਹਿੰਦਰ ਸਿੰਘ, ਮੁਖੀ ਨਿਸ਼ਕਾਮ ਜਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਿੱਖ ਸੁਪਰੀਮ ਕੌਂਸਲ ਕੀਨੀਆ ਦਾ ਧੰਨਵਾਦ ਕੀਤਾ। ਧਾਰਮਿਕ ਸਮਾਗਮ ਵਿਚ ਸ਼ਿਰਕਤ ਕਰਨ ਵਾਲੇ ਰਾਗੀ ਜਥਿਆਂ, ਬੁਲਾਰਿਆਂ ਤੇ ਵਿਸ਼ੇਸ਼ ਮਹਿਮਾਨਾਂ ਦਾ ਸਿੱਖ ਸੁਪਰੀਮ ਕੌਂਸਲ ਕੀਨੀਆ ਦੇ ਚੇਅਰਮੈਨ ਸ. ਅਰਵਿੰਦਰ ਸਿੰਘ ਤੇ ਸਾਥੀਆਂ ਵੱਲੋਂ ਵਿਸ਼ੇਸ਼ ਤੌਰ 'ਤੇ ਸਨਮਾਨਿਤ ਕੀਤਾ ਗਿਆ। ਇਸ ਮੌਕੇ ਕੀਨੀਆ ਦੇ ਨੈਰੋਬੀ ਸ਼ਹਿਰ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਗਤਕਾ ਟੀਮ ਵੱਲੋਂ ਜਿੱਥੇ ਗਤਕੇ ਦੇ ਜੌਹਰ ਵਿਖਾਏ, ਉੱਥੇ ੧੦ ਦਿਨ ਕੀਨੀਆ ਦੇ ਨੌਜੁਆਨ ਸਿੱਖਾਂ ਨੂੰ ਖ਼ਾਲਸਈ ਖੇਡਾਂ, ਗਤਕੇ ਦੀ ਟਰੇਨਿੰਗ ਵੀ ਦਿੱਤੀ ਗਈ। ਸਮਾਗਮ ਦੀ ਸਮਾਪਤੀ ਸਮੇਂ ਆਤਿਸ਼ਬਾਜ਼ੀ ਵੀ ਚਲਾਈ ਗਈ।

## ਮਹਾਰਾਸ਼ਟਰ ਦੇ ਸਕੂਲੀ ਸਿਲੇਬਸ ਵਿਚ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਸਬੰਧੀ ਛਾਪੀ ਇਤਰਾਜ਼ਯੋਗ ਸਮੱਗਰੀ ਤੁਰੰਤ ਹਟਾਈ ਜਾਵੇ -ਪ੍ਰੋ. ਕਿਰਪਾਲ ਸਿੰਘ ਬਡੂੰਗਰ

ਸ੍ਰੀ ਅੰਮ੍ਰਿਤਸਰ, ੧੯ ਜੁਲਾਈ: ਮਹਾਰਾਸ਼ਟਰ ਦੇ ਸਕੂਲਾਂ ਦੇ ਸਿਲੇਬਸ ਵਿਚ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਸਬੰਧੀ ਛਪੀ ਇਤਰਾਜ਼ਯੋਗ ਸਮੱਗਰੀ ਦਾ ਗੰਭੀਰ ਨੋਟਿਸ ਲੈਂਦਿਆਂ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਖਤ ਸ਼ਬਦਾਂ ਵਿਚ ਨਿੰਦਾ ਕੀਤੀ। ਉਨ੍ਹਾਂ ਕਿਹਾ ਕਿ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਨੇ ਸਿੱਖ ਪੰਥ ਦੀ ਚੜ੍ਹਦੀ ਕਲਾ, ਧਰਮ ਦੇ ਪ੍ਰਚਾਰ ਤੇ ਪ੍ਰਸਾਰ ਅਤੇ ਸਿੱਖ ਕੌਮ ਦੇ ਹਿੱਤਾਂ ਲਈ ਆਪਣਾ ਵਡਮੁੱਲਾ ਯੋਗਦਾਨ ਪਾਇਆ। ਉਨ੍ਹਾਂ ਨੇ ਕਿਹਾ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਖ਼ਿਲਾਫ਼ ਪੰਜਾਬ ਦੇ ਕਿਸੇ ਵੀ ਥਾਣੇ ਵਿਚ ਕੋਈ ਵੀ ਐਫ.ਆਈ.ਆਰ. ਦਰਜ ਨਹੀਂ ਅਤੇ ਨਾ ਹੀ ਦੇਸ਼ ਵਿਚ ਉਨ੍ਹਾਂ ਦੇ ਅੱਤਵਾਦੀ ਹੋਣ ਦਾ ਕੋਈ ਰਿਕਾਰਡ ਹੀ ਮੌਜੂਦ ਹੈ, ਪਰੰਤੂ ਮਹਾਰਾਸ਼ਟਰ ਦੇ ਸਕੂਲਾਂ ਦੇ ੯ਵੀਂ ਜਮਾਤ ਦੀ ਹਿਸਟਰੀ ਐਂਡ ਪੋਲੀਟੀਕਲ ਸਾਇੰਸ ਲਈ ਸਟੇਟ ਬਿਊਰੋ ਆਫ ਟੈਕਸਟ ਬੁੱਕ ਦੇ ਸਫ਼ਾ ਨੰਬਰ ੬ ਅਤੇ ੧੦ ਵਿਚ ਸੰਤਾਂ ਨੂੰ ਅੱਤਵਾਦੀ ਲਿਖਿਆ ਗਿਆ ਹੈ, ਜੋ ਅਤੀ ਨਿੰਦਣਯੋਗ ਹੈ ਅਤੇ ਇਸ ਨਾਲ ਸਿੱਖਾਂ ਦੀਆਂ ਭਾਵਨਾਵਾਂ ਨੂੰ ਵੀ ਠੇਸ ਪੁੱਜੀ ਹੈ। ਪ੍ਰੋ. ਬਡੂੰਗਰ ਨੇ ਮਹਾਰਾਸ਼ਟਰ ਦੇ ਮੁੱਖ ਮੰਤਰੀ ਸ੍ਰੀ ਦੇਵੇਂਦਰ ਫੜਨਵੀਸ ਅਤੇ ਸਿੱਖਿਆ ਮੰਤਰੀ ਸ੍ਰੀ ਵਿਨੋਦ ਟਾਵਡੇ ਨੂੰ ਅਪੀਲ ਕੀਤੀ ਕਿ ਮਹਾਰਾਸ਼ਟਰ ਦੇ ਨੌਂਵੀਂ ਕਲਾਸ ਦੇ ਸਿਲੇਬਸ ਵਿਚ ਜੋ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਸਬੰਧੀ ਇਤਰਾਜ਼ਯੋਗ ਸਮੱਗਰੀ ਛਾਪੀ ਹੈ ਉਸ ਨੂੰ ਤੁਰੰਤ ਹਟਾਇਆ ਜਾਵੇ ਅਤੇ ਸਿਲੇਬਸ ਦੀਆਂ ਜਾਰੀ ਕੀਤੀਆਂ ਕਿਤਾਬਾਂ ਨੂੰ ਜ਼ਬਤ ਕਰ ਕੇ ਅੱਗੋਂ ਤੋਂ ਛਾਪਣ 'ਤੇ ਰੋਕ ਲਾਈ ਜਾਵੇ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਜ਼ਿਲ੍ਹਾ ਗੁਰਦਾਸਪੁਰ ਵਿਖੇ ਗੁਰਮਤਿ ਸਮਾਗਮ

ਭਾਈ ਗੁਰਨਾਮ ਸਿੰਘ ਦੌਰਾਂਗਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਦਸਮੇਸ਼ ਗੁਰਮਤਿ ਪ੍ਰਚਾਰ ਸੇਵਾ ਸੁਸਾਇਟੀ ਦੇ ਸਹਿਯੋਗ ਨਾਲ ਹੀਰਾ ਮੰਡੀ, ਪਿੰਡ ਚੂਹੜਪੁਰ, ਜ਼ਿਲ੍ਹਾ ਗੁਰਦਾਸਪੁਰ ਵਿਖੇ ੨੪ ਤੋਂ ੨੬ ਮਾਰਚ, ੨੦੧੭ ਤਕ ਤਿੰਨ ਰੋਜ਼ਾ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਤਹਿਤ ੨੪ ਮਾਰਚ ਨੂੰ ਸ੍ਰੀ ਅਖੰਡ ਪਾਠ ਸਾਹਿਬ ਦਾ ਅਰੰਭ ਕੀਤਾ ਗਿਆ ਅਤੇ ਇਸ ਉਪਰੰਤ ਇਲਾਕੇ ਦੇ ਵੱਖ-ਵੱਖ ਪਿੰਡਾਂ ਵਿਚ ਨਗਰ ਕੀਰਤਨ ਦਾ ਵੀ ਆਯੋਜਨ ਕੀਤਾ ਗਿਆ। ਇਸ ਤੋਂ ਅਗਲੇ ਦਿਨ ੨੫ ਮਾਰਚ ਨੂੰ ਨੌਜੁਆਨਾਂ ਦਾ ਦਸਤਾਰ ਮੁਕਾਬਲਾ ਕਰਵਾਇਆ ਗਿਆ, ਜਿਸ ਵਿਚ ਦਸਮੇਸ਼ ਗੁਰਮਤਿ ਪ੍ਰਚਾਰ ਸੇਵਾ ਸੁਸਾਇਟੀ ਵੱਲੋਂ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਉਣ ਵਾਲੇ ਨੌਜੁਆਨਾਂ ਨੂੰ ਸਨਮਾਨਿਤ ਕੀਤਾ ਗਿਆ। ੨੬ ਮਾਰਚ ਨੂੰ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਵਿਸ਼ੇਸ਼ ਗੁਰਮਤਿ ਸਮਾਗਮ ਦੌਰਾਨ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਭਾਈ ਜਸਵਿੰਦਰ ਸਿੰਘ ਸ਼ਹੂਰ, ਕਵੀਸ਼ਰ ਭਾਈ ਕੰਵਲਜੀਤ ਸਿੰਘ, ਭਾਈ ਫੌਜਾ ਸਿੰਘ, ਭਾਈ ਮਿਲਖਾ ਸਿੰਘ ਮੌਜੀ, ਬੀਬੀ ਪੁਸ਼ਪਿੰਦਰ ਕੌਰ ਜਲੰਧਰ ਅਤੇ ਭਾਈ ਸਤਵੰਤ ਸਿੰਘ, ਹਜ਼ੂਰੀ ਰਾਗੀ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੇ ਸੰਗਤਾਂ ਨੂੰ ਸਿੱਖ ਇਤਿਹਾਸ, ਗੁਰਬਾਣੀ ਕੀਰਤਨ ਅਤੇ ਗੁਰਬਾਣੀ ਕਥਾ ਰਾਹੀਂ ਨਿਹਾਲ ਕੀਤਾ।

## ਸਿੱਖ ਮਿਸ਼ਨ ਹਰਿਆਣਾ ਵੱਲੋਂ ਅੰਮ੍ਰਿਤ-ਸੰਚਾਰ

ਇੰਚਾਰਜ, ਸਿੱਖ ਮਿਸ਼ਨ ਹਰਿਆਣਾ (ਕੁਰੂਕਸ਼ੇਤਰ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ੨੮ ਮਾਰਚ, ੨੦੧੭ ਨੂੰ ਗੁਰਦੁਆਰਾ ਨਿੰਮ ਸਾਹਿਬ, ਕੈਥਲ (ਹਰਿਆਣਾ) ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਦੌਰਾਨ ਕੁੱਲ ੭੯ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਅੰਮ੍ਰਿਤ-ਸੰਚਾਰ ਦੀ ਸੇਵਾ ਸਿੱਖ ਮਿਸ਼ਨ ਹਰਿਆਣਾ ਦੇ ਪ੍ਰਚਾਰਕ ਸਾਹਿਬਾਨ ਵੱਲੋਂ ਨਿਭਾਈ ਗਈ। ਮਿਸ਼ਨ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਪਿੰਡ ਕੱਕੜ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਦੀਪ ਸਿੰਘ ਝੰਡੇਰ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਸਾਹਿਬ ਪਿੰਡ ਕੱਕੜ, ਤਹਿ: ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੯ ਅਪ੍ਰੈਲ, ੨੦੧੭ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਇਸ ਸਮਾਗਮ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ੬੮ ਪ੍ਰਾਣੀਆਂ ਨੂੰ ਅੰਮ੍ਰਿਤ-ਪਾਨ ਕਰਵਾਇਆ। ■